੩੨ਵਾਂ ਸਾਲ

ਜੂਨ, ੨੦੦੭

# ਵਰਿਆਮ



ਗ਼ਦਰ ੧੮੫੭




ਸ਼ਹੀਦੇ ਆਜ਼ਮ ਭਗਤ ਸਿੰਘ ਪ੍ਰਿਥਮ ਜਨਮ ਸ਼ਤਾਬਦੀ ਨੂੰ ਸਮਰਪਿਤ, ਸਰਬ ਭਾਰਤ ਨੌਜੁਆਨ ਸਭਾ ਦੇ ਹਿੰਦ ਪੱਧਰੀ ੧੩ਵੇਂ ਮਹਾਂ ਸੰਮੇਲਨ (੨੮ ਤੋਂ ੩੧ ਮਾਰਚ ੨੦੦੭) ਦੇ ਪਹਿਲੇ ਦਿਨ ਸਿਰਸਾ ਵਿਖੇ ਹੋਈ ਰੈਲੀ ਨੂੰ ਸੰਬੋਧਨ ਕਰਦੇ ਸੁਆਗਤੀ ਕਮੇਟੀ ਦੇ ਪ੍ਰਧਾਨ ਸ. ਸੁਵਰਨ ਸਿੰਘ ਵਿਰਕ



ਸਿਰਸਾ ਯੁਵਾ ਰੈਲੀ ਵਿਚ ਹਾਜ਼ਰ ਲੋਕਾਂ ਦਾ ਵਿਸ਼ਾਲ ਇਕੱਠ

// ਵਰਿਆਮ

ਜੂਨ-੨੦੦੭

ਜਿਲਦ-੩੨

ਅੰਕ- ੮

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

**ਵਰਿਆਮ ਦੇ ਦਰ**

| | |
| --- | --- |
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਬਾਜਾਂ ਵਾਲੇ ਮਾਹੀ ਦਾ ਵਤਨ ਵੱਸਦਾ ਰਹੇ

ਸਰਸਾ ਜ਼ਿਲ੍ਹਾ (ਹਰਿਆਣਾ) ਵਿਚਲੇ ਡੇਰੇ ਸੱਚਾ ਸੌਦਾ ਅਤੇ ਸਿੱਖ ਸੰਗਤਾਂ ਵਿਚ ਪਿਛਲੇ ਦਿਨੀਂ ਸੰਭਾਵਤ ਟਕਰਾ ਕਾਰਨ ਅਮਨ ਸ਼ਾਂਤੀ ਭੰਗ ਹੋਣ ਦਾ ਭਾਰੀ ਖਤਰਾ ਬਣਿਆ ਰਿਹਾ ਹੈ। ਬਹੁਤ ਕੁਝ ਹੋਇਆ ਹੈ ਅਤੇ ਟੀ. ਵੀ. ਦੇ ਚੈਨਲਾਂ ਨੇ ਲਾਈਵ ਕਵਰੇਜ ਕਰ ਕੇ ਅਤੇ ਜ਼ੋਰਦਾਰ ਕੁਮੈਂਟਰੀਆਂ ਕਰ ਕੇ ਇਸ ਵਿਵਾਦ ਨੂੰ ਦੂਰ-ਦੂਰ ਤਕ ਫ਼ੈਲਾਇਆ ਵੀ ਹੈ। ਅਖਬਾਰਾਂ ਅਤੇ ਬਿਜਲਈ ਮੀਡੀਆ ਰਾਹੀਂ ਡੇਰਾ ਮੁਖੀ ਤੇ ਇਲਜ਼ਾਮ ਲਗਾ ਕਿ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪਹਿਰਾਵੇ ਦਾ ਸਵਾਂਗ ਰਚਿਆ ਅਤੇ ਅੰਮ੍ਰਿਤ ਛਕਾਉਣ ਵਾਲੇ ਪ੍ਰਸੰਗ ਦੀ ਵੀ ਨਕਲ ਉਤਾਰੀ ਹੈ। ਇਹ ਬਹੁਤ ਨਾਜ਼ੁਕ ਮਾਮਲਾ ਹੈ ਅਤੇ ਜਦੋਂ ਲੋਕਾਂ ਦੇ ਜਜ਼ਬਾਤ ਭੜਕ ਪੈਣ ਤਾਂ ਲੋਕਾਂ ਦਾ ਰੋਹ ਕੋਈ ਵੀ ਸ਼ਕਲ ਲੈ ਸਕਦਾ ਹੈ। ਅਜਿਹੀ ਕੋਈ ਗੱਲ ਸ਼ੁਰੂ ਵਿਚ ਤਾਂ ਸੁਲਝਾਈ ਜਾ ਸਕਦੀ ਹੈ ਪਰ ਬਾਅਦ ਵਿਚ ਹੜ੍ਹਾਂ ਦੇ ਪਾਣੀ ਵਾਂਗ ਸਭ ਕੁਝ ਬੇਮੁਹਾਰਾ ਹੋ ਜਾਂਦਾ ਹੈ। ਅਜਿਹੇ ਸਮੇਂ ਤੱਥ ਦਲੀਲ ਅਪੀਲ ਕੋਈ ਅਰਥ ਨਹੀਂ ਰੱਖਦੇ। ਅਸੀਂ ਤੱਥਾਂ ਵੱਲ ਜਾਣਾ ਵੀ ਨਹੀਂ ਚਾਹੁੰਦੇ ਪਰ ਇਹ ਸਭ ਨੇ ਦੇਖਿਆ ਹੈ ਕਿ ਕਈਆਂ ਸਮਿਆਂ ਤੇ ਸਥਿਤੀ ਬਹੁਤ ਤਨਾਅ ਪੂਰਨ ਬਣੀ ਰਹੀ ਹੈ ਅਤੇ ਪੰਜਾਬ ਵਿਚ ਅੱਜ ਤੋਂ ਕੋਈ ਦੋ ਦਹਾਕੇ ਪਹਿਲਾਂ ਵਰਗੇ ਹਾਲਾਤ ਬਣਨ ਦਾ ਖਦਸ਼ਾ ਬਣਿਆ ਰਿਹਾ ਹੈ। ਦੋਹਾਂ ਧਿਰਾਂ ਵੱਲੋਂ ਆਹਮੋ ਸਾਹਮਣੇ ਆ ਜਾਣ ਕਾਰਨ, ਸੜਕਾਂ ਤੇ ਜਾਮ ਅਤੇ ਸ਼ਹਿਰ ਬਾਜ਼ਾਰ ਬੰਦ ਹੋ ਕੇ ਸਭ ਕਾਰੋਬਾਰ ਠੱਪ ਵੀ ਰਹੇ ਹਨ ਅਤੇ ਹਾਲਾਤ ਬੇਕਾਬੂ ਹੋ ਕੇ ਬਹੁਤ ਮਾੜੇ ਪਾਸੇ ਜਾਣ ਦੇ ਆਸਾਰ ਵੀ ਪੈਦਾ ਹੋਏ ਹਨ। ਸਥਿਤੀ ਕਈ ਵਾਰ ਭੈੜੀ ਤੋਂ ਭੈੜੀ ਵੀ ਹੋਈ ਪਰ ਫਿਰ ਸੰਭਲਦੀ ਵੀ ਰਹੀ। ਇਹ ਸਥਿਤੀ ਪੈਦਾ ਕਰਨ ਵਿਚ ਕਈ ਲੋਕਾਂ ਦਾ ਗੁਪਤ ਪ੍ਰਗਟ ਹੱਥ ਹੈ। ਸਿਆਣੇ ਬੰਦੇ ਇਸ ਮੌਕੇ ਠੰਢੇ ਮੱਥੇ ਨਾਲ ਇਹੋ ਜਿਹੇ ਨਾਜ਼ੁਕ ਸਮੇਂ ਸੰਭਾਲਦੇ ਹਨ। ਅੱਜ ਦੇਸ਼ ਵਿਚ ਅਤੇ ਬਾਹਰ ਵੀ ਹਾਲਤ ਏਨੀ ਨਾਜ਼ੁਕ ਹੈ ਕਿ ਮਾੜੀ ਜਿਹੀ ਚੰਗਿਆੜੀ ਵੀ ਲਾਂਬੂ ਲਾ ਸਕਦੀ ਹੈ।

ਇਸ ਭਿਆਨਕ ਵਿਸਫੋਟਕ ਸਮੇਂ ਵਿਚ ਇਕ ਤਸੱਲੀ ਵਾਲੀ ਗੱਲ ਇਹ ਰਹੀ ਹੈ ਕਿ ਲੋਕਾਂ ਦੇ ਆਪਸੀ ਭਾਈਚਾਰੇ ਦੀ ਤੰਦ ਕਾਇਮ ਰਹੀ ਹੈ। ਏਨੀ ਉਤੇਜਨਾਂ ਦੇ ਬਾਵਜੂਦ ਇਕ ਅੱਧੀ ਥਾਂ ਛੱਡ ਕੇ ਕੋਈ ਜਾਨੀ ਨੁਕਸਾਨ ਨਹੀਂ ਹੋਇਆ। ਪੰਜਾਬ ਵਿਚ ਪਹਿਲੇ ਬੰਦ ਅਤੇ ਜਲੂਸਾਂ ਵਿਚ ਤਲਵਾਰਾਂ ਮਿਆਣ 'ਚੋਂ ਨਿਕਲੀਆਂ ਪਰ ਦੂਸਰੇ ਵੇਲੇ ਮਿਆਨ ਵਿਚ ਹੀ ਰਹੀਆਂ। ਭਾਰੀ ਉਤੇਜਨਾ ਵਿਚ ਵੀ ਲੋਕਾਂ ਨੇ ਜ਼ਬਤ ਨੂੰ ਕਾਇਮ ਰੱਖਿਆ ਹੈ।

ਇਹ ਸਤਰਾਂ ਲਿਖੀਆਂ ਜਾਣ ਤੱਕ ਕਨਸੋਆਂ ਹਨ ਕਿ ਕੁਝ ਸਾਂਝੀਆਂ ਧਿਰਾਂ ਦੇ ਸੰਜੀਦਾ ਜਤਨਾਂ ਨਾਲ ਮਸਲਾ ਹੱਲ ਹੋਣ ਦੇ ਆਸਾਰ ਹਨ ਪਰ ਸਾਡੀ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ

"ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥"

ਸਾਡੇ ਸ਼ਾਇਰ ਤੀਸ ਮਾਰ ਖਾਂ ਨੇ ਪੰਜਾਬੀਆਂ ਅੱਗੇ ਇਕ ਬੇਨਤੀ ਕੀਤੀ ਹੈ :—

*ਸੱਦਾ ਬੰਦ ਦਾ ਆਇਆ ਤਾਂ ਬੰਦ ਹੋਣਾ, ਸਕਦੇ ਕਿਤੇ ਨਹੀਂ ਭੱਜ ਪੰਜਾਬੀਓ ਓਏ।*
*ਪੱਲਾ ਤੁਸੀਂ ਹਲੀਮੀ ਦਾ ਛੱਡਿਓ ਨਾ, ਰੱਖਿਓ ਅਮਨ ਦੀ ਲੱਜ ਪੰਜਾਬੀਓ ਓਏ।*
*ਆਉਣੇ ਬੜੇ ਨੇ ਏਥੇ ਭੜਕਾਉਣ ਵਾਲੇ, ਲੱਭਿਓ ਬਚਣ ਦਾ ਪੱਜ ਪੰਜਾਬੀਓ ਓਏ।*
*ਮਾੜੀ-ਚੰਗੀ ਜੇ ਗੱਲ ਕੋਈ ਹੋਣ ਲੱਗੇ, ਉਹਨੂੰ ਲਿਓ ਜੇ ਕੱਜ ਪੰਜਾਬੀਓ ਓਏ।*
*ਖਹਿੜਾ ਆਣ ਕੇ ਕੋਈ ਜੇ ਕਰਨ ਲੱਗੇ, ਕੱਢਿਓ ਟਾਲਣ ਦਾ ਰਾਹ ਪੰਜਾਬੀਓ ਓਏ।*
*ਵਤਨ ਮਾਹੀ ਦਾ ਵੱਸਦਾ ਵੇਖਣਾ ਤਾਂ, ਪੂਰੀ ਲਾਇਓ ਜੇ ਵਾਹ ਪੰਜਾਬੀਓ ਓਏ।*

ਅਸੀਂ ਸਾਰੇ ਬਾਜਾਂ ਵਾਲੇ ਮਾਹੀ ਦਾ ਵਤਨ ਵਸਦਾ ਰਸਦਾ ਵੇਖਣਾ ਚਾਹੁੰਦੇ ਹਾਂ।

***—ਜਗਦੀਸ਼ ਸਿੰਘ ਵਰਿਆਮ***



# ਸ਼ਹੀਦ ਸੂਬਾ ਸਾਹਿਬ ਸਿੰਘ

ਨਾਮਧਾਰੀ ਇਤਿਹਾਸ ਵਿਚ ਸੂਬਾ ਸਾਹਿਬ ਸਿੰਘ ਜੀ ਦਾ ਨਾਮ ਬਹੁਤ ਅਦਬ ਸਤਿਕਾਰ ਵਾਲਾ ਹੈ। ਜੂਨ ਦੀ ੧੦ ਤਾਰੀਖ ਸੰਨ ੧੮੭੯ ਨੂੰ ਆਪ ਹਜ਼ਾਰੀ ਬਾਗ ਬਿਹਾਰ (ਅਜਕੱਲ੍ਹ ਝਾਰਖੰਡ) ਦੀ "ਯੂਰਪੀਨ ਪ੍ਰਾਸਚਿਤ ਗ੍ਰਿਹਿ" ਉਹ ਜੇਲ੍ਹ ਜਿਥੇ ਗੋਰਿਆਂ ਨੂੰ ਰੱਖਿਆ ਜਾਂਦਾ ਸੀ ਭਾਵ ਬੰਦੀ ਜੀਵਨ ਵਿਚ ਹੀ ਦੇਸ਼ ਲਈ ਸ਼ਹੀਦ ਹੋ ਗਏ। ਇਸ ਤੋਂ ਪਹਿਲਾਂ ਉਨ੍ਹਾਂ ਨੂੰ ਅਰਬ ਦੇਸ਼ ਵਿਚ ਅਦਨ ਦੀ ਬੰਦਰਗਾਹ ਵਿਚ ਸੂਬਾ ਕਾਹਨ ਸਿੰਘ ਨਾਲ ਕੈਦ ਰੱਖਿਆ ਗਿਆ ਸੀ।

ਇਹ ਦੋਵੇਂ ਸੂਬੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ੧੭-੧੮ ਜਨਵਰੀ ੧੮੭੨ ਦੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਤੋਂ ਜਲਾਵਤਨ ਕੀਤੇ ਗਏ। ਇਹ ਉਹ ਵਿਚਕਾਰਲੀ ਰਾਤ ਸੀ ਜਦੋਂ ਮਲੇਰਕੋਟਲੇ ਵਿਚ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਜਾ ਰਿਹਾ ਸੀ।

ਸੂਬਾ ਸਾਹਿਬ ਸਿੰਘ ਜੀ ਨਿਰਮਲੇ, ਉਦਾਸੀ ਭੇਖਾਂ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਆਏ ਅਤੇ ਸਦਾ ਲਈ ਗੁਰੂ ਜੀ ਦੇ ਹੋ ਗਏ। ਸਰਕਾਰੀ ਰਿਕਾਰਡ ਵਿਚ ਸੂਬਾ ਸਾਹਿਬ ਸਿੰਘ ਨੂੰ, ਗੁਰੂ ਰਾਮ ਸਿੰਘ ਜੀ ਦਾ ਰਾਜ ਦੂਤ, ਉਤਰਾਧਿਕਾਰੀ, ਹਰ ਸਮੇਂ ਨਾਲ ਰਹਿਣ ਵਾਲਾ, ਵਿਸ਼ਵਾਸਪਾਤਰ, ਲੈਫਟੀਨੈਂਟ, ਪੜ੍ਹਿਆ ਲਿਖਿਆ ਰਾਜ ਲੈਣ ਦੀ ਲਾਲਸਾ ਰੱਖਣ ਵਾਲਾ, ਘਾੜਤਾਂ ਘੜਨ ਵਾਲਾ, ਸਜਰੀਆਂ ਗੋਂਦਾ ਗੁੰਦਣ ਵਾਲਾ, ਦੰਗੇ ਫਸਾਦ ਦੀ ਰੁਚੀ ਵਾਲਾ ਖਤਰਨਾਕ ਵਿਅਕਤੀ ਲਿਖਿਆ ਹੈ। ਨਾਮਧਾਰੀਆਂ ਦੇ ਖੁਫੀਆ ਡਾਕ ਪ੍ਰਬੰਧ (ਸਰਕਾਰੀ ਕਾਗਜ਼ਾਂ ਵਿਚ ਕੂਕਾ ਪੋਸਟਲ ਸਰਵਿਸ) ਦਾ ਉਹ ਮੁਖੀਆ ਸੀ। ਦਲ ਸਿੰਘ ਦੇ ਬਿਆਨ ਮੁਤਾਬਕ ਗੁਰੂ ਰਾਮ ਸਿੰਘ ਅਕਸਰ ਕਿਹਾ ਕਰਦੇ ਸਨ ਕਿ ਸਾਹਿਬ ਸਿੰਘ ਤੇ ਕਾਹਨ ਸਿੰਘ ਉਨ੍ਹਾਂ ਦੇ ਆਪਣੇ ਸਰੀਰ ਦੇ ਅੰਗ ਹਨ।

ਇਸ ਮਹਾਨ ਕੂਕਾ ਹਸਤੀ ਨੂੰ ਯਾਦ ਕਰਦੇ ਹੋਏ ਅਸੀਂ ਨਤਮਸਤਕ ਸ਼ਰਧਾਂਜਲੀ ਅਰਪਿਤ ਕਰਦੇ ਹਾਂ।

*"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰੇ,*
*ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰੇ।*
*ਮਿਟ ਗਏ ਜੋ ਵਤਨ ਦੀ ਇਜ਼ਤ ਲਈ,*
*ਯਾਦ ਉਨ੍ਹਾਂ ਦੀ ਸਦਾ ਸਜਰੀ ਰਹੇ ਮਘਦੀ ਰਹੇ।"*

*—ਜਗਦੀਸ਼ ਸਿੰਘ ਵਰਿਆਮ*

# ਕੁਝ ਗੱਲ ਵਰਿਆਮ ਦੀ

ਕੂਕਾ ਅੰਦੋਲਨ ਅਤੇ ੧੯੫੭ ਦੇ 'ਗ਼ਦਰ' ਦੀ ਡੇਢ ਸ਼ਤਾਬਦੀ ਦੇ ਸੰਬੰਧ ਵਿਚ ਅਸੀਂ ਵਰਿਆਮ ਰਾਹੀਂ ਆਪਣੇ ਵਿਤ ਅਨੁਸਾਰ ਯੋਗਦਾਨ ਪਾ ਰਹੇ ਹਾਂ। ਇਸ ਕਰਕੇ ਅਸੀਂ ਬਹੁਤ ਮੁੱਲਵਾਨ ਲੇਖ ਅਤੇ ਹੋਰ ਸਮੱਗਰੀ ਪ੍ਰਕਾਸ਼ਤ ਕਰ ਰਹੇ ਹਾਂ। ਜਿਸ ਦਾ ਵਿਆਪਕ ਪੱਧਰ ਤੇ ਸੁਆਗਤ ਵੀ ਹੋ ਰਿਹਾ ਹੈ। ਇਸ ਕਰਕੇ ਕਾਫ਼ੀ ਸਾਰੀ ਛੱਪਣ ਯੋਗ ਅਤੇ ਅੱਛੀ ਸਾਮਗਰੀ, ਲੇਖ, ਵਾਰਤਾਵਾਂ ਕਵਿਤਾਵਾਂ, ਤਸਵੀਰਾਂ ਆਦਿਕ ਅਜੇ ਛਪਣੋਂ ਰਹਿ ਵੀ ਗਏ ਹਨ। ਸਾਡੀ ਯੋਜਨਾ ਅਨੁਸਾਰ ਅਜੇ ਅਸੀਂ ਵਰਿਆਮ ਦੇ ਸਫੇ ਜ਼ਿਆਦਾ ਨਹੀਂ ਵਧਾ ਸਕਦੇ। ਇਹ ਮਜਬੂਰੀ ਵੀ ਹੋ ਸਕਦੀ ਹੈ। ਪਰ ਹੌਲੀ ਹੌਲੀ ਅਸੀਂ ਸਾਰੇ ਲੇਖ, ਵਾਰਤਾਵਾਂ ਤੇ ਕਵਿਤਾਵਾਂ ਨੂੰ ਛਾਪ ਦਿਆਂਗੇ। ਐਸਾ ਸਾਡਾ ਯਤਨ ਹੋਵੇਗਾ। ਇਸ ਵਾਸਤੇ ਸਾਡੀ ਲੇਖਕ ਸਜਨਾਂ ਨੂੰ ਬੇਨਤੀ ਹੈ ਕਿ ਉਹ ਸਾਡਾ ਸਾਥ ਦੇਣ ਅਤੇ ਕੇਵਲ ਭਾਵ- ਪੂਰਤ ਮੈਟਰ ਹੀ ਛੱਪਣ ਲਈ ਭੇਜਣ ਅਤੇ ਭੇਜਿਆ ਮੈਟਰ ਨਾ ਛਪਣ ਦੀ ਹਾਲਤ ਵਿਚ ਗੁਸੇ ਜਾਂ ਨਾਰਾਜ਼ ਨ ਹੋਣ।

ਇਸ ਸਮੇਂ ਜਿਹੋ ਜਿਹਾ ਵਰਿਆਮ ਛਪਣਾ ਚਾਹੀਦਾ ਹੈ ਜਾਂ ਜਿਸ ਤਰ੍ਹਾਂ ਦੀ ਪਾਠਕ ਰੀਝ ਰਖਦੇ ਹਨ ਉਸ ਅਨੁਸਾਰ ਬਹੁਤ ਹੀ ਜ਼ਿਆਦਾ ਮਾਇਆ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਪਰ ਸਾਡੇ ਮਾਇਕ ਸ੍ਰੋਤ ਮੁੱਕੇ ਤਾਂ ਨਹੀਂ, ਰੁਕੇ ਪਏ ਹਨ।

ਅਸੀਂ ਬਹੁਤ ਸੰਗਦੇ ਸੰਗਦੇ ਬੇਨਤੀ ਕਰਦੇ ਹਾਂ ਕਿ ਵਰਿਆਮ ਵਾਸਤੇ ਬਣਦੀਆਂ ਰਕਮਾਂ ਜ਼ਰੂਰ ਜਲਦੀ ਭੇਜ ਦਿਓ। ਕਈ ਥਾਵਾਂ ਤੋਂ ਛਪਦੇ ਇਸ਼ਤਿਹਾਰਾਂ ਦੀ ਮਾਇਆ ਬਹੁਤ ਰੁਕੀ ਹੋਈ ਹੈ ਅਤੇ ਹੋਰ ਥਾਵਾਂ ਤੋਂ ਚੰਦਿਆਂ ਦੀ ਰਕਮ। ਇਸ ਵਿਚ ਦੇਸ਼ ਅਤੇ ਵਿਦੇਸ਼ ਵੀ ਸ਼ਾਮਲ ਹਨ।

ਕੋਈ ਵੀ ਪਰਚਾ ਕੇਵਲ ਚੰਦਿਆਂ ਦੇ ਆਸਰੇ ਨਹੀਂ ਚਲ ਸਕਦਾ। ਇਸ ਵਾਸਤੇ ਬਹੁਤ ਮਾਇਆ ਦੀ ਲੋੜ ਹੁੰਦੀ ਹੈ। ਉਹ ਭਾਵੇਂ ਇਸ਼ਤਿਹਾਰਾਂ ਤੋਂ ਆਵੇ ਜਾਂ ਸਰਕਾਰਾਂ ਤੋਂ ਆਵੇ ਜਾਂ ਸਹਾਇਤਾ ਦੇ ਰੂਪ ਵਿਚ। ਵਿਦੇਸ਼ਾਂ ਵਿਚ ਤਾਂ ਕਈ ਪਰਚੇ ਸਾਰਾ ਖਰਚਾ ਇਸ਼ਤਿਹਾਰਾਂ ਤੋਂ ਕੱਢਦੇ ਹਨ ਅਤੇ ਚੰਦੇ ਮੰਗਦੇ ਹੀ ਨਹੀਂ। ਅਸੀਂ ਜੋ ਪ੍ਰਬੰਧ ਕਰ ਸਕਦੇ ਹਾਂ ਉਹ ਸਾਡਾ ਗੁਣ ਹੋਵੇ ਜਾਂ ਦੋਸ਼, ਉਸ ਦੇ ਅਨੁਸਾਰ ਹੀ ਪਰਚਾ ਤਿਆਰ ਕਰਦੇ ਆ ਰਹੇ ਹਾਂ। ਬੱਤੀ ਸਾਲ ਤੋਂ ਤੁਹਾਡੀ ਸੇਵਾ ਵਿਚ ਜਥਾ ਸ਼ਕਤ ਹਾਜ਼ਰ ਹਾਂ। ਅਜੇ ਤਾਂ ਲਗਾਤਾਰ ਹਰ ਮਹੀਨੇ ਦੀ ਹਾਜ਼ਰੀ ਹੀ ਪਾਠਕ ਪ੍ਰਵਾਨ ਕਰਨ। ਰੀਝਾਂ ਤਾਂ ਬਹੁਤ ਹਨ ਮਨ ਵਿਚ; ਪਰ ਕਈ ਵਾਰ 'ਔਰੈ ਕੀ ਔਰੇ ਭਈ' ਵਾਲੀ ਗਲ ਵੀ ਹੋ ਜਾਂਦੀ ਹੈ। ਸਾਡੇ ਲੇਖਕਾਂ, ਪਾਠਕਾਂ, ਪਰਚਾ ਤਿਆਰ ਕਰਨ ਵਾਲੇ ਮਿਤਰਾਂ ਆਰਟਿਸਟਾਂ ਅਤੇ ਛਾਪਕਾਂ ਨੇ ਬਹੁਤ ਸਹਿਯੋਗ ਦਿੱਤਾ ਹੈ। ਅਸੀਂ ਸਭ ਦੇ ਧੰਨਵਾਦੀ ਹਾਂ ਜਿਨ੍ਹਾਂ ਸਾਡੀਆਂ ਭੁੱਲਾਂ ਨੂੰ ਚਿਤਾਰਿਆ ਨਹੀਂ ਅਤੇ ਹੋਰ ਸਹਿਯੋਗ ਦੀ ਆਸ ਕਰਦੇ ਹਾਂ।

ਇਕ ਹੋਰ ਜ਼ਰੂਰੀ ਬੇਨਤੀ ਹੈ ਕਿ ਬਹੁਤ ਸਾਰੇ ਸੁਹਿਰਦ ਮਿਤਰ ਸਜਨ ਆਪਣੇ ਸਮਾਗਮਾਂ ਅਤੇ ਹੋਰ ਕਾਰਜਾਂ ਉਤੇ ਸੰਪਾਦਕ ਵਰਿਆਮ ਦੀ ਹਾਜ਼ਰੀ ਦੀ ਕਾਮਨਾ ਵੀ ਕਰਦੇ ਹਨ ਅਤੇ ਆਗ੍ਰਹਿ ਵੀ ਕਰਦੇ ਹਨ। ਸਾਨੂੰ ਆਪ ਵੀ ਅਜਿਹੇ ਥਾਵਾਂ ਤੇ ਜਾ ਕੇ ਖੁਸ਼ੀ ਹੁੰਦੀ ਹੈ। ਸੰਪਾਦਕ ਵਰਿਆਮ ਦੀ ਸਿਹਤ ਏਨੀ ਮਾੜੀ ਤਾਂ ਨਹੀਂ ਕਿ ਹੌਲੀ ਹੌਲੀ ਪਰਚਾ ਵੀ ਤਿਆਰ ਨਾ ਹੋਵੇ, ਸਿਹਤ ਠੀਕ ਹੈ। ਪਰ ਜਾਣ ਆਉਣ ਦੀ ਖੇਚਲ ਤੋਂ ਪ੍ਰਹੇਜ਼ ਵਕਤ ਦੀ ਮੰਗ ਹੈ। ਸਜਣੋਂ ਏਨੀ ਕ੍ਰਿਪਾ ਦ੍ਰਿਸ਼ਟੀ ਰਖੋ ਕਿ ਜਾਣ ਆਉਣ ਦੀ ਖੇਚਲ ਤੋਂ ਛੁੱਟੀ ਦੇ ਦਿਓ ਤਾਂ ਕਿ ਅਸੀਂ ਇਥੇ ਬੈਠੇ ਹੀ ਔਖੇ ਸੌਖੇ ਵਰਿਆਮ ਹਰ ਮਹੀਨੇ ਆਪ ਦੀ ਸੇਵਾ ਵਿਚ ਦੇਸ਼ ਵਿਦੇਸ਼ ਵਿਚ ਭੇਜ ਸਕੀਏ।

ਇਹ ਬੇਨਤੀ ਸਭ ਪਾਠਕਾਂ, ਸਜਨਾਂ ਅਤੇ ਰਿਸ਼ਤੇਦਾਰਾਂ ਨੂੰ ਵੀ ਹੈ।

*—ਜਗਦੀਸ਼ ਸਿੰਘ ਵਰਿਆਮ*

# ੧੯੫੭ : ਯੁਗਾਂਤਕਾਰੀ ਕਾਲ-ਖੰਡ ਦਾ ਪੁਨਰ-ਅਵਲੋਕਨ

*—ਗੁਰੂਬਚਨ ਸਿੰਘ ਨਾਮਧਾਰੀ*

ਸੰਨ ੧੮੫੭ ਕਈ ਯੁਗਾਂਤਕਾਰੀ ਘਟਨਾਵਾਂ ਦਾ ਵਰ੍ਹਾ ਸੀ। ਇਸੇ ਸਾਲ ਈਸਟ ਇੰਡੀਆ ਕੰਪਨੀ ਦੀ ਬੰਗਾਲ ਆਰਮੀ ਵਿਚ ਬਗ਼ਾਵਤ ਹੋਈ। ਬ੍ਰਿਟਿਸ਼ ਹੁਕਮਰਾਨਾਂ ਦੀ ਵਿਸਥਾਰਵਾਦੀ ਸੋਚ, ਆਰਥਕ ਸ਼ੋਸ਼ਨ, ਸਰਕਾਰ ਦੇ ਹਿਤ ਲਈ ਕਾਨੂੰਨ ਵਿਚ ਬਾਰ-ਬਾਰ ਮਨਮਾਨੇ ਢੰਗ ਨਾਲ ਹੋ ਰਹੀਆਂ ਤਬਦੀਲੀਆਂ ਅਤੇ ਈਸਾਈ ਧਰਮ ਦੇ ਪ੍ਰਚਾਰ-ਪ੍ਰਸਾਰ ਵਾਸਤੇ ਅਪਨਾਏ ਜਾ ਰਹੇ ਹਥਕੰਡਿਆਂ ਤੋਂ ਉਪਜਿਆ ਜਨ-ਅਸੰਤੋਸ਼ ਜਿਹੇ ਕਈ ਤੱਤ ਸਨ, ਜਿਨ੍ਹਾਂ ਨੇ ਅੰਗਰੇਜ਼ੀ ਦਾਸਤਾ ਦੇ ਵਿਰੁੱਧ ਜੰਗ ਦੇ ਮੋਰਚੇ ਖੋਲ੍ਹੇ। ਫੌਜੀਆਂ ਦੀ ਬੰਦੂਕ ਵਿਚ ਵਰਤੇ ਜਾਣ ਵਾਲੇ ਕਾਰਤੂਸ ਵਿਚ ਗਊ ਅਤੇ ਸੂਰ ਦੀ ਚਰਬੀ ਹੋਣ ਦੀ ਖ਼ਬਰ ਸਾਰੀਆਂ ਸੈਨਿਕ ਛਾਵਨੀਆਂ-ਬੈਰਕਾਂ ਤੱਕ ਫੈਲ ਚੁਕੀ ਸੀ ਅਤੇ ਅੰਗਰੇਜ਼ੀ ਸੈਨਿਕ ਅਧਿਕਾਰੀਆਂ ਨੇ ਇਸ ਖ਼ਬਰ ਦਾ ਖੰਡਨ ਨਹੀਂ ਸੀ ਕੀਤਾ। ਇਹ ਹਿੰਦੂ ਅਤੇ ਮੁਸਲਮਾਨ ਦੋਹਾਂ ਸੰਪ੍ਰਦਾਵਾਂ ਦੇ ਸੈਨਿਕਾਂ ਲਈ ਆਤਮਗਲਾਨੀ ਦਾ ਸਬੱਬ ਬਣ ਚੁਕੀ ਸੀ, ਜੋ ਅੰਦਰੋ ਅੰਦਰੇ ਭੱਖ ਰਹੀ ਸੀ।

੧੯ਵੀਂ ਸਦੀ ਦੇ ਆਰੰਭ ਵਿਚ ਯੂਰਪੀ ਮੁਲਕਾਂ ਦੀਆਂ ਅਨੇਕ ਈਸਾਈ ਸੰਸਥਾਵਾਂ ਵਲੋਂ, ਹਿੰਦੁਸਤਾਨ ਵਿਚ ਈਸਾਈ ਧਰਮ ਦੇ ਪ੍ਰਚਾਰ ਦੇ ਪੁਰਜ਼ੋਰ ਪ੍ਰਯਾਸ ਹੁੰਦੇ ਰਹੇ। ਈਸਟ ਇੰਡੀਆ ਕੰਪਨੀ ਦੇ ਡਾਇਰੈਕਟਰ ਚਾਰਲਸ ਗ੍ਰਾਂਟ ਨੇ ਇਸ ਕੰਮ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ। ਉਸਨੇ ਈਸਾਈ ਪਾਦਰੀਆਂ ਨਾਲ ਮਿਲ ਕੇ ਇਕ ਗ੍ਰੰਥ ਦੀ ਰਚਨਾ ਕੀਤੀ, "ਏ ਪ੍ਰੋਪੋਜ਼ਲ ਫਾਰ ਏਸਟੈਬਲੀਸ਼ਿੰਗ ਏ ਪ੍ਰੋਟੈਸਟੈਂਟ-ਮਿਸ਼ਨ ਇਨ ਬੰਗਾਲ ਐਂਡ ਬਿਹਾਰ।" ਇਸ ਪੁਸਤਕ ਦੀਆਂ ਕਾਪੀਆਂ ਇੰਗਲੈਂਡ ਵਿਚ ਵਿਲੀਅਮ ਵਿਲਬਰਫੋਰਸ, ਕੈਂਟਨਬਰੀ ਦੇ ਆਰਚ ਬਿਸ਼ਪ ਆਦਿ ਨੂੰ ਭੇਜੀਆਂ ਗਈਆਂ। ਇਸ ਤੋਂ ਪਹਿਲਾਂ ੧੭੯੨ ਵਿਚ ਗ੍ਰਾਂਟ ਨੇ ਇਕ ਛੋਟੀ ਜਿਹੀ ੧੧੬ ਪੇਜਾਂ ਦੀ ਪੁਸਤਕ ਲਿਖੀ ਸੀ, ਜਿਸ ਵਿਚ ਸਪੱਸ਼ਟ ਰੂਪ ਵਿਚ ਕਿਹਾ ਗਿਆ ਸੀ, "ਭਾਰਤ ਨੂੰ ਬ੍ਰਿਟਿਸ਼ ਕਲੋਨੀ ਬਣਾਏ ਰੱਖਣ ਵਾਸਤੇ, ਭਾਰਤ ਦੇ ਹਿੰਦੂਆਂ ਦਾ ਈਸਾਈ ਬਣਨਾ ਜ਼ਰੂਰੀ ਹੈ।" ਉਸ ਪੁਸਤਕ ਵਿਚ ਉਸਨੇ ਹਿੰਦੂ ਧਰਮ ਵਿਚ ਵਿਆਪਤ ਅੰਧ-ਵਿਸ਼ਵਾਸ, ਬਲੀ ਪ੍ਰਥਾ ਅਤੇ ਕਰਮਕਾਂਡੀ ਪ੍ਰੰਪਰਾ ਦਾ ਜ਼ਿਕਰ ਕਰਦਿਆਂ, ਇਸ ਧਰਮ ਨੂੰ ਬੜਾ ਊਣਾ ਅਤੇ ਕ੍ਰੂਰ ਦੱਸਿਆ। ਸੰਨ ੧੮੧੩ ਵਿਚ ਇੰਗਲੈਂਡ ਦੀ ਪਾਰਲੀਆਮੈਂਟ ਵਿਚ ਹਿੰਦੂਆਂ ਮੁਸਲਮਾਨਾਂ ਦੇ ਧਰਮ ਪ੍ਰੀਵਰਤਨ ਕਰਵਾਉਣ ਦੇ ਅਧਿਕਾਰ ਲਈ "ਚਾਰਟਰ ਐਕਟ" ਪੇਸ਼ ਕੀਤਾ ਗਿਆ। ਇਹ ਚਾਰਟਰ ਐਕਟ ੩੬ ਦੇ ਮੁਕਾਬਲੇ ੮੯ ਮਤਾਂ ਨਾਲ ਮਨਜ਼ੂਰ ਹੋ ਗਿਆ।

ਇਸ ਐਕਟ ਦੇ ਨਾਲ ਧਾਰਾ ੨੩ਵੀਂ ਜੋੜ੍ਹੀ ਗਈ, ਜਿਸ ਅਨੁਸਾਰ ਸੱਰਕਾਰੀ ਪੱਧਰ ਤੇ ਧਰਮ ਪ੍ਰੀਵਰਤਨ ਕਾਰਜ ਕ੍ਰਮ ਨੂੰ ਮਨਜ਼ੂਰੀ ਮਿਲ ਗਈ। ਲਾਰਡ ਟੀ. ਬੀ. ਮੈਕਾਲੇ, ਜਿਸਦੀ ਸਿਖਿਆ ਪ੍ਰਣਾਲੀ ੧੮੩੪ ਤੋਂ ਭਾਰਤ ਵਿਚ ਲਾਗੂ ਹੋਈ, ੧੨ ਵਰ੍ਹੇ ਦੀ ਉਮਰ ਤੋਂ ਸਕੂਲੀ ਸਿਖਿਆ ਦੇ ਸਮੇਂ ਤੋਂ ਹੀ ਈਸਾਈ ਧਰਮ ਪ੍ਰਚਾਰ ਦਾ ਸਹੀ ਸਮਾਂ ਸਮਝਦਾ ਸੀ। ਇਸਦੇ ਪਿਤਾ ਜੈਕਰੇਰੀ ਮੈਕਾਲੇ, ਆਪ ਇਕ ਈਸਾਈ ਪੱਤ੍ਰਿਕਾ "ਕ੍ਰਿਸਚਿਅਨ ਔਬਜ਼ਰਵਰ" ਦਾ ਸੰਪਾਦਕ ਸੀ। ਲਾਰਡ ਮੈਕਾਲੇ ਨੇ ਇਕ ਥਾਂ ਤੇ ਲਿਖਿਆ ਹੈ, "ਮੇਰੀ ਨਵੀਂ ਸਿਖਿਆ ਪ੍ਰਣਾਲੀ ਤੋਂ ਦੋ ਤਿੰਨ ਪੀੜ੍ਹੀਆਂ ਬਾਦ, ਕੋਈ ਮੂਰਤੀ ਪੂਜਕ ਦੇਵੀ ਦੇਵਤਿਆਂ ਦਾ ਉਪਾਸ਼ਕ ਨਹੀਂ ਬਚੇਗਾ... ਸਾਰੇ ਈਸਾਈਅਤ ਦੇ ਪੈਰੋਕਾਰ ਹੋਣਗੇ... ਸਾਰੇ ਯੂਨੀਅਨੈ ਜੈਕ ਦੇ ਝੰਡਾ ਬਰਦਾਰ ਹੋਣਗੇ।" ਮੈਕਾਲੇ ਦੀ ਸਿਖਿਆ ਪੱਧਤੀ ਦਾ ਇਹ ਸਿੱਟਾ ਨਿਕਲਿਆ ਕਿ ਹੁਣ ਅੰਗਰੇਜ਼ੀ ਅੱਖਰ ਸਿਖਿਆ ਦਾ ਮਾਧਿਅਮ ਬਣੇ। ਸਿਖਿਆਰਥੀ ਲਈ ਅੰਗਰੇਜ਼ੀ ਭਾਸ਼ਾ ਅਤੇ ਈਸਾਈਅਤ ਭਰਪੂਰ ਵਿਸ਼ੇ ਵਸਤੂ ਦਾ ਗਿਆਨ ਲਾਜ਼ਮੀ ਹੋ ਗਿਆ। ਇਕ ਆਂਕੜੇ ਅਨੁਸਾਰ ੧੮੫੦ ਤਕ ਭਾਰਤ ਵਿਚ, ਈਸਾਈ ਮੱਤ ਪ੍ਰਚਾਰ ਦੇ ੨੬੦ ਕੇਂਦਰ ਜਿਸ ਵਿਚ ੩੬੦ ਬਿਦੇਸ਼ੀ ਪਾਦਰੀ ਅਤੇ ੫੦੦ ਦੇ ਲਗਭਗ ਭਾਰਤੀ ਧਰਮ ਪ੍ਰਚਾਰਕ ਸ਼ਾਮਲ ਹੋ ਚੁਕੇ ਸਨ। ਇਸ "ਪਵਿੱਤਰ ਮਿਸ਼ਨ" ਵਿਚ ਜਿਸ ਅਫ਼ਸਰ ਜਾਂ ਪ੍ਰਚਾਰਕ ਨੇ ਵੱਧ ਚੜ੍ਹ ਕੇ ਯੋਗਦਾਨ ਪਾਇਆ, ਉਸਨੂੰ ਵਿਸ਼ੇਸ਼ ਮਾਨ-ਪੱਤਰ ਅਤੇ ਉਹਦੇ ਵਿਚ ਤਰੱਕੀ ਦੇ ਕੇ ਹੌਸਲਾ-ਅਫਜ਼ਾਈ ਕੀਤੀ ਜਾਂਦੀ। ਬੰਗਾਲ ਸਰਕਾਰ ਦੇ ਲੈਫਟੀਨੈਂਟ ਗਵਰਨਰ ਮਿ. ਈ. ਟੀ. ਡਾਲਟਨ, (ਜਿਸਦੇ ਨਾਂ ਤੇ ਡਾਲਟਨ ਗੰਜ ਸ਼ਹਿਰ ਦਾ ਨਾਂ ਪਿਆ) ਦੀ ਪ੍ਰਸ਼ੰਸਾ ਕਰਦਿਆਂ ਲਿਖਿਆ ਹੈ, "ਛੋਟਾ ਨਾਗਪੁਰ ਦੇ ਜੰਗਲੀ, ਪਿਛੜੇ ਇਲਾਕੇ ਵਿਚ ਸਥਾਨਕ ਆਦੀਵਾਸੀ ਅਤੇ ਕੋਲ ਜਾਤੀ ਦੇ ਲੋਕਾਂ ਨੂੰ ਪ੍ਰਭਾਵਤ ਕਰ, ਈਸਾਈ ਧਰਮ ਪ੍ਰਚਾਰ ਲਈ ਵਰਤਣਾ ਬਹੁਤ ਹੀ ਸੁਚੱਜੀ ਅਤੇ ਸੰਤੋਖਜਨਕ ਗੱਲ ਹੈ।"

ਪ੍ਰਮੁੱਖ-ਮਰਹੱਟਾ ਸਰਦਾਰ, ਬਾਜੀਰਾਵ ਪੇਸ਼ਵਾ ਦੇ ਗੋਦ ਲਏ ਹੋਏ ਪੁੱਤਰ, ਨਾਨਾ ਸਾਹਿਬ ਢੋਂਡੂ ਪੰਤ, (ਜਿਨ੍ਹਾਂ ਨੂੰ ਕ੍ਰਾਂਤੀਕਾਰੀ ਸਨਮਾਨ ਵਜੋਂ 'ਨਾਨਾ ਸਾਹਿਬ' ਕਹਿੰਦੇ ਸਨ) ਸਨ। ਪੇਸ਼ਵਾ ਨੇ ਮਰਨ ਤੋਂ ਪਹਿਲਾਂ ਲਿਖਤੀ ਤੌਰ ਤੇ ਨਾਨਾ

ਸਾਹਿਬ ਨੂੰ ਆਪਣਾ ਵਾਰਸ ਘੋਸ਼ਿਤ ਕੀਤਾ ਅਤੇ ਅੰਗਰੇਜ਼ ਸਰਕਾਰ ਨਾਲ ਹੋਈ ਸੰਧੀ ਅਨੁਸਾਰ ਪੈਨਸ਼ਨ ਦਾ ਅਧਿਕਾਰੀ ਵੀ ਨਿਯੁਕਤ ਕੀਤਾ। ਪਰ ਪੇਸ਼ਵਾ ਦੀ ਮੌਤ ਤੋਂ ਬਾਦ ਅੰਗਰੇਜ਼ਾਂ ਨੇ ਨਾਨਾ ਸਾਹਿਬ ਨੂੰ ਕਿਸੇ ਤਰ੍ਹਾਂ ਦੀ ਪੈਨਸ਼ਨ ਜਾਂ ਰਿਆਇਤ ਦੇਣ ਤੋਂ ਨਾਂਹ ਕਰ ਦਿੱਤੀ। ਨਾਨਾ ਸਾਹਿਬ ਦੇ ਵਿਸ਼ੇਸ਼ ਮਿੱਤਰ ਅਤੇ ਸਹਿਯੋਗੀ ਅਜ਼ੀਮੁੱਲਾ ਖਾਂ ਨੂੰ ਵਕਾਲਤ ਲਈ ਇੰਗਲੈਂਡ ਭੇਜਿਆ, ਪਰ ਕੋਈ ਫਾਇਦਾ ਨਹੀਂ ਹੋਇਆ। ਨਾਨਾ ਸਾਹਿਬ ਇਸ ਅਪਮਾਨ ਨਾਲ ਬੜੇ ਰੋਸ ਵਿਚ ਆਏ। ਇਹ ੧੮੫੪ ਦੀ ਗੱਲ ਹੈ। ਉਸ ਵੇਲੇ ਨਾਨਾ ਸਾਹਿਬ ਦੇ ਇੰਗਲੈਂਡ ਬੈਂਕ ਖਾਤੇ ਵਿਚ ਪੰਜ ਲੱਖ ਪੌਂਡ ਤੋਂ ਉਪਰ ਰਕਮ ਜਮ੍ਹਾਂ ਸੀ। ਉਨ੍ਹਾਂ ਸੰਕਲਪ ਲਿਆ, ਮੈਂ ਆਪਣੀ ਸਾਰੀ ਰਕਮ, ਜ਼ਮੀਨ-ਜਾਇਦਾਦ ਵੇਚ ਕੇ ਵੀ ਅੰਗਰੇਜ਼ੀ ਹਕੂਮਤ ਨੂੰ ਦੇਸ਼ ਤੋਂ ਬਾਹਰ ਕੱਢਾਂਗਾ ਅਤੇ ਮੁੜ ਰਜਵਾੜਾਸ਼ਾਹੀ ਸਥਾਪਤ ਕਰਾਂਗਾ। ਇਸ ਕੰਮ ਲਈ ਉਨ੍ਹਾਂ ਨੇ ਅਜ਼ੀਮੁੱਲਾਂ ਖਾਂ ਜਿਹੇ ਆਪਣੇ ਭਰੋਸੇਮੰਦ ਸਾਥੀਆਂ ਨਾਲ ਸਲਾਹ ਕਰ ਕੇ ਪੱਤਰਾਚਾਰ ਅਤੇ ਦੌਰਿਆਂ ਰਾਹੀਂ ਰਜਵਾੜਿਆਂ ਨਾਲ ਮਿਲ ਕੇ ਵਿਦਰੋਹ ਦੀ ਗੁਪਤ ਯੋਜਨਾ ਬਣਾਈ। ਆਪ ਕਾਨ੍ਹਪੁਰ ਰਹਿਕੇ, ਬਨਾਰਸ, ਇਲਾਹਾਬਾਦ, ਲਖਨਊ, ਮੇਰਠ, ਉਜੈਨ, ਆਬੂ, ਮਥੁਰਾ, ਝਾਂਸੀ ਆਦਿ ਸਥਾਨਾਂ ਦੇ ਰਜਵਾੜਿਆਂ ਰਿਆਸਤਦਾਰਾਂ ਨਾਲ ਗੁਪਤ ਬੈਠਕਾਂ ਕਰ ਇਕਮੁਸ਼ਤ ਵਿਦਰੋਹ ਦੀ ਯੋਜਨਾ ਬਣਾਈ। ੧੮੫੭ ਦੀ ਅਪ੍ਰੈਲ ਤਕ ਬੈਂਕ ਦੀ ਸਾਰੀ ਰਕਮ (ਪੰਜ ਲੱਖ ਪੌਂਡ) ਕੱਢਵਾਈ ਜਾ ਚੁਕੀ ਸੀ। ਜੇ. ਡਬਲਯੂ. ਕੇਯੀ ਜੋ ੧੮੫੭ ਵਿਚ ਇੰਗਲੈਂਡ ਕੰਪਨੀ ਦੇ ਸਭ ਤੋਂ ਵੱਡੇ ਅਧਿਕਾਰੀਆਂ ਵਿਚੋਂ ਸਨ, ਲਿਖਦਾ ਹੈ, "੧੮੫੭ ਦੇ ਵਿਦਰੋਹ ਵਿਚ (ਨਾਨਾ ਸਾਹਿਬ ਦੀ) ਇਸ ਵੱਡੀ ਰਕਮ ਦਾ ਬਹੁਤ ਵੱਡਾ ਯੋਗਦਾਨ ਸੀ।"

ਝਾਂਸੀ ਦੀ ਰਾਣੀ ਲਖਮੀਬਾਈ, ਬਿਹਾਰ ਤੋਂ ਬਾਬੂ ਕੁੰਅਰ ਸਿੰਘ, ਤਾਂਤਿਆ ਟੋਪੇ, ਫੈਜ਼ਾਬਾਦ ਦੇ ਮੌਲਵੀ-ਅਹਮਦੁਲਾਹ, ਅਜ਼ੀਮੁੱਲਾ ਖਾਂ ਨੇ ਮਿਲਕੇ ਨਾਨਾ ਸਾਹਿਬ ਦੀ ਯੋਜਨਾ ਨੂੰ ਅਮਲੀ ਜਾਮਾ ਪਹਿਨਾਉਣ ਦੀ ਸੌਂਹ ਚੁੱਕੀ। ਬਹਾਦੁਰਸ਼ਾਹ ਜ਼ਫਰ (ਦੂਜਾ) ਨੂੰ, ਦਿੱਲੀ ਕੇਂਦਰ ਤੇ ਕਾਬਜ਼ ਅੰਤਮ ਮੁਗਲ ਬਾਦਸ਼ਾਹ ਹੋਣ ਕਰਕੇ, ਸਾਂਝਾ ਸਰਦਾਰ ਘੋਸ਼ਤ ਕੀਤਾ। ਪਰ ਇਤਿਹਾਸਕ ਸੱਚਾਈ ਹੈ ਕਿ, ਬਹਾਦੁਰਸ਼ਾਹ ਜ਼ਫਰ ੧੮੫੭ ਦੇ ਵਿਦਰੋਹ ਦੀ ਸਭ ਤੋਂ ਕਮਜ਼ੋਰ ਕੜੀ ਸੀ। ੧੦ ਮਈ ੧੮੫੭ ਨੂੰ ਜਦੋਂ ਮੇਰਠ ਦੇ ਸੈਨਿਕਾਂ ਨੇ ਬਗਾਵਤ ਕੀਤੀ, ਜੇਲ੍ਹ ਵਿਚ ਬੰਦ ਆਪਣੇ ਹੀ ੮੫ ਸਾਥੀਆਂ ਨੂੰ ਛੁੜਾ ਕੇ ਵਾਹੋਦਾਹੀ, ਰਾਤੋ ਰਾਤ ਦਿੱਲੀ ਨੂੰ ਦੌੜੇ। ਜਦੋਂ ਯਮੁਨਾ ਦੇ ਪੁੱਲ ਤੇ, ਦਿੱਲੀ ਪੁੱਜੇ ਤਾਂ ੧੧ ਮਈ ੧੮੫੭ ਦੀ ਪ੍ਰਭਾਤ ਹੋ ਚੁਕੀ ਸੀ। ਬਾਗੀ ਫੌਜੀਆਂ ਦੇ ਸ਼ੋਰ ਅਤੇ ਨਾਹਰਿਆਂ ਨਾਲ ਘਬਰਾ ਕੇ ਬਹਾਦੁਰਸ਼ਾਹ ਜ਼ਫਰ ਨੇ ਪੁਛਿਆ, "ਇਹ ਕੈਸਾ ਸ਼ੋਰ ਹੈ?" "ਜੀ ਇਹ ਹਿੰਦੁਸਤਾਨੀ ਫੌਜੀਆਂ ਦੀ ਬਗਾਵਤ ਹੈ।" ਇਹ ਸੁਣ ਬਹਾਦੁਰਸ਼ਾਹ ਜ਼ਫਰ, ਸ਼ਾਹੇ-ਬੇਖਬਰ, ਨੂੰ ਬੜੀ ਹੈਰਾਨੀ ਹੋਈ ਅਤੇ ਪਹਿਲਾ ਕੰਮ ਕੀਤਾ, ਕਿ ਇਕ ਵਿਸ਼ਵਾਸ਼ਪਾਤਰ ਨੂੰ ਬਗਾਵਤ ਦੀ ਜਾਣਕਾਰੀ ਦੇਣ ਲਈ ਬ੍ਰਿਟਿਸ਼ ਲੈਫਟੀਨੈਂਟ ਗਵਰਨਰ ਕੋਲ ਆਗਰਾ ਭੇਜਿਆ। ਅਸਲ ਵਿਚ ੮੨ ਸਾਲ ਦਾ ਕਮਜ਼ੋਰ ਪਰ ਹਰਮ ਹੁੱਕੇ ਅਤੇ ਸ਼ਾਇਰੀ ਦੀ ਮਹਿਫਿਲਾਂ ਵਿਚ ਸਮਾਂ ਗੁਜ਼ਾਰਨ ਵਾਲਾ ਬਹਾਦੁਰਸ਼ਾਹ ਜ਼ਫਰ ਖਰਚਿਆਂ ਦੀ ਪੂਰਤੀ ਲਈ ਬੇਗਮ ਜ਼ੀਨਤ ਮਹੱਲ ਦੇ ਨਾਲ ਮਿਲਕੇ ਸਰਕਾਰ ਨਾਲ ਪੱਤਰਾਚਾਰ ਕਰਦੇ ਰਹਿੰਦੇ ਸੀ। ਉਸਦੇ ਸਾਥੀ ਅਤੇ ਦਰਬਾਰੀ ਪੂਰੀ ਤਰ੍ਹਾਂ ਗੱਦਾਰ ਸਨ। ਉਨ੍ਹਾਂ ਨੇ ਸਮੇਂ ਤੋਂ ਪਹਿਲਾਂ ਹੀ ਬਗਾਵਤ ਦੀ ਖਬਰ ਲੀਕ ਕਰ ਦਿੱਤੀ ਅਤੇ ਦਿੱਲੀ ਦੇ ਮੁਹੱਲਾ ਚੂੜੀਵਾਲਾ ਵਿਖੇ ਬਾਗੀਆਂ ਵਲੋਂ ਚਲ ਰਹੀ ਗੁਪਤ ਬਾਰੂਦ ਫੈਕਟਰੀ ਨੂੰ ਪਲੀਤਾ ਲਵਾ ਦਿੱਤਾ। ਇਹ ਕੰਮ ਬਹਾਦੁਰਸ਼ਾਹ ਜਫਰ ਦੇ ਖਾਸ ਦਰਬਾਰੀ ਏਹਸਾਨੁੱਲਾ ਖਾਂ ਨੇ ਕੀਤਾ। ਉਸ ਵੇਲੇ ਫੈਕਟਰੀ ਵਿਚ ੪੯੪ ਆਦਮੀ ਕੰਮ ਕਰ ਰਹੇ ਸਨ। ਸਿਰਫ ੧੩ ਬਚੇ ਬਾਕੀ ਸਾਰੇ ਗੋਲਾ ਬਾਰੂਦ ਦੇ ਧਮਾਕਿਆਂ ਵਿਚ ਹੀ ਸੜ ਕੇ ਸੁਆਹ ਹੋ ਗਏ। ਇਲਾਹੀਬਖਸ਼ ਨੇ ੧੯ ਸਿਤੰਬਰ ੧੮੫੭ ਨੂੰ ਬਹਾਦੁਰਸ਼ਾਹ ਜਫਰ ਨੂੰ ਗ੍ਰਿਫਤਾਰ ਕਰਵਾਉਣ ਅਤੇ ਉਸਦੇ ਬੇਟਿਆਂ ਨੂੰ ਮਰਵਾਉਣ ਵਿਚ ਪੂਰੀ ਭੂਮਿਕਾ ਨਿਭਾਈ। ਇਸ ਤਰ੍ਹਾਂ ੧ ਲੱਖ ੨੮ ਹਜ਼ਾਰ ਵਿਦਰੋਹੀ ਸੈਨਿਕ, ਵੱਖ ਵੱਖ ਮਹਾਯੋਧਿਆਂ ਅਤੇ ਉਨ੍ਹਾਂ ਦੀ ਫੌਜ ਦੇ ਬਾਵਜੂਦ ਇਹ ਮਹਾਂਸੰਗਰਾਮ ਅਸਫਲ ਹੋ ਗਿਆ। ਇਸ ਮਹਾਂਸੰਗਰਾਮ ਵਿਚ ਲਗਭਗ ਤਿਨ ਲੱਖ ਵਿਅਕਤੀਆਂ ਅਤੇ ਸੈਨਿਕਾਂ ਦਾ ਬਲੀਦਾਨ ਹੋਇਆ। ਅੰਗਰੇਜ਼ਾਂ ਨੇ ਸਿਤੰਬਰ ੧੮੫੭ ਨੂੰ ਦਿੱਲੀ ਤੇ ਦੁਬਾਰਾ ਕਾਬਜ਼ ਹੋਣ ਤੋਂ ਬਾਦ ਭਿਆਨਕ ਨਰਸੰਘਾਰ ਕੀਤਾ। ਕਈ ਸ਼ਹਿਰ ਨਸ਼ਟ ਹੋ ਗਏ, ਕਈ ਮਹਿਲ, ਮਲਬੇ ਦਾ ਢੇਰ ਬਣ ਗਏ। ਬ੍ਰਿਟਿਸ਼ ਹਕੂਮਤ ਵਲੋਂ ਹੋਏ ਅੱਤਿਆਚਾਰ ਨਾਲ ਇਤਿਹਾਸ ਕੰਬ ਗਿਆ। ਸਿਰਫ ਦਿੱਲੀ ਵਿਚ ੨੬-੨੭ ਹਜ਼ਾਰ ਲੋਕਾਂ ਨੂੰ ਫਾਂਸੀ ਦੇ ਦਿੱਤੀ ਗਈ। ਹਜ਼ਾਰਾਂ ਨੇ ਭੈਅ ਨਾਲ ਆਤਮ ਹੱਤਿਆ ਕਰ ਲਈ। ਮਿਰਜ਼ਾ ਗ਼ਾਲਿਬ ਨੇ "ਖ਼ੂਨ ਕਾ ਦਰਿਆ" ਵਿਚ ਇਸ ਨ੍ਰਿਮਮ ਹੱਤਿਆਕਾਂਡ ਦਾ ਜ਼ਿਕਰ ਕੀਤਾ ਹੈ।

ਜਦੋਂ ਇਹ ਵਿਦਰੋਹ ਕੁਚਲਿਆ ਜਾ ਰਿਹਾ ਸੀ, ਉਸ ਤੋਂ ਡੇਢ ਮਹੀਨਾ ਪਹਿਲਾਂ ੧੨ ਅਪ੍ਰੈਲ ੧੮੫੭ ਨੂੰ "ਕੂਕਾ-ਕ੍ਰਾਂਤੀ" ਦਾ ਜਨਮ ਹੋ ਚੁੱਕਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਮਾਈ ਵਿਚ ਸੱਚ ਅਤੇ ਸੁੱਚ ਦੇ ਪ੍ਰਤੀਕ, ਨਾਮਧਾਰੀ ਮਰਜੀਉੜੇ ਦੇਸ਼ ਅਤੇ ਧਰਮ ਦੀ ਖੁਸ਼ਹਾਲੀ ਲਈ ਆਪਾ ਕੁਰਬਾਨ ਕਰਨ ਦਾ ਸੰਕਲਪ ਲੈ ਰਹੇ ਸਨ। ਨਾਮਧਾਰੀ ਪੰਥ ਦਾ

ਸਿਰਜਨਾਤਮਕ ਇਤਿਹਾਸ, ਸਰਬਪੱਖੀ ਮਨੁੱਖੀ ਸੰਵੇਦਨਸ਼ੀਲਤਾ ਅਤੇ ਖੁਸ਼ਹਾਲੀ ਦਾ ਵਿਕਾਸਸ਼ੀਲ ਪੱਖ ਹੈ ਅਤੇ ਇਸ ਪੰਥ ਦੇ ਰਚਾਇਤਾ, ਗੁਰੂ ਰਾਮ ਸਿੰਘ ਇਕ ਐਸਾ ਨਿਵੇਕਲਾ ਨਾਇਕ ਜਿਸ ਨੇ ਸਦੀਆਂ ਤੋਂ ਗੁਲਾਮੀ ਦੀ ਤ੍ਰਾਸਦੀ ਝੇਲ ਰਹੇ ਪੰਜਾਬ ਵਿਚ "ਸੰਤ ਖਾਲਸਾ" ਦੇ ਰੂਪ ਵਿਚ ਰਾਮ ਰਾਜ ਦੀ ਚਿਰੰਤਨ ਆਸ ਨੂੰ ਮੂਰਤੀਮਾਨ ਕਰ ਦਿੱਤਾ, ਜਿਸਨੇ "ਬੀ ਰੂਪ' ਵਿਚ ਢਾਈ ਸਿੱਖਾਂ ਦਾ ਬੀਜਾਰੋਪਨ ਕਰਕੇ ਹੱਸਦੇ ਗਾਉਂਦੇ, ਗੁਰਬਾਣੀ ਦੇ ਸ਼ਬਦ ਪੜ੍ਹਦੇਂ, ਫਾਂਸੀ ਦੀ ਡੋਰ ਗਲ਼ ਵਿਚ ਪਾਉਂਦੇ, ਤੋਪਾਂ ਅੱਗੇ ਵੀ ਖਿੜ ਖਿੜਾ ਕੇ ਹੱਸਦੇ, ਗੋਰਿਆਂ ਨੂੰ ਵੰਗਾਰਦੇ, ਟਿੱਚਕਰਾਂ ਕਰਦੇ ਸੰਪੂਰਨ ਸਿੱਖ ਸਮਾਜ ਨੂੰ ਸੁਰਜੀਤ ਕਰ ਦਿੱਤਾ....। ਜਿਸ ਨੇ ਲੋਭ ਅਤੇ ਭ੍ਰਿਸ਼ਟਾਚਾਰ ਦੀ ਮਾਰ ਹੇਠ ਆ ਕੇ ਢੇਰ ਹੋ ਚੁੱਕੇ ਸਿੱਖੀ ਮਲਬੇ ਤੋਂ ਸ਼ਾਨਦਾਰ ਮਹਿਲ ਖੜ੍ਹਾ ਕਰ ਦਿੱਤਾ।

ਗੁਰੂ ਰਾਮ ਸਿੰਘ ਦਾ ਮਨੋਵਿਗਿਆਨ, ਮਾੜੀਆਂ-ਚੰਗੀਆਂ ਕਈ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਸਿੱਖ ਰਾਜ ਦੀ ਚੜ੍ਹਦੀ ਕਲਾ ਵੀ ਵੇਖੀ ਅਤੇ ਵਿਸ਼ਵਾਸਘਾਤੀ ਸ਼ਤਰੰਜੀ ਬਿਸਾਤ ਵਿਚ ਮਸ਼ਗੂਲ ਫੌਜੀ ਸਰਦਾਰਾਂ ਅਤੇ ਵਜ਼ੀਰਾਂ ਸਦਕਾ ਧੂਲ ਧੂਸਰਿਤ ਖਾਲਸਾ ਰਾਜ ਦੀ ਢਹਿੰਦੀ ਕਲਾ ਵੀ ਆਪਣੀਆਂ ਅੱਖਾਂ ਨਾਲ ਵੇਖੀ। ਮੁੱਦਕੀ ਦੀ ਜੰਗ ਸਮੇਂ ਮਿਸਰ ਲਾਲ ਸਿੰਘ ਅਤੇ ਮਿਸਰ ਤੇਜਾ ਸਿੰਘ ਜਿਹੇ ਗੱਦਾਰਾਂ ਦੇ ਭਿਆਨਕ ਨੰਗੇਜ ਨੂੰ ਵੇਖ ਮ... ਨੇ ਤੜਪ ਕੇ ਕਿਹਾ, "ਜਿੱਤ ਸਿੱਖਾਂ ਤੋਂ ਦੂਰ ਹੋ ਗਈ।" ਰਾਇਫਲ ਸਤਿਲੁਜ ਦੇ ਪਾਣੀਆਂ ਵਿਚ ਸੁੱਟ, ੧੫ ਸਾਲ ਭੈਣੀ ਦੇ ਇਕਾਂਤਵਾਸ ਵਿਚ ਮੁਲਕ ਅਤੇ ਮਨੁੱਖ ਦੀ ਖੁਸ਼ਹਾਲੀ ਦੀ ਸੰਭਾਵਨਾ ਤਲਾਸ਼ਦੇ ਰਹੇ। ਲਾਰਡ ਮੈਕਾਲੇ ਦੀ ਨਵੀਂ ਸਿਖਿਆ ਪ੍ਰਣਾਲੀ ਦੇ ਅਧੀਨ ਆਪਣੇ ਹੀ ਪੰਜਾਬੀ ਬੱਚਿਆਂ ਨੂੰ ਬਾਈਬਲ ਅਤੇ ਅੰਜੀਲ ਪੜ੍ਹਦੇ-ਸੁਣਦੇ ਵੇਖ ਰਹੇ ਸਨ। ੧੮੩੫ ਵਿਚ ਲੁਧਿਆਣੇ ਖੁਲ੍ਹੇ ਈਸਾਈ ਧਰਮ ਪ੍ਰਚਾਰ ਕੇਂਦਰ "ਲੁਧਿਆਣਾ ਮਿਸ਼ਨ" ਤੋਂ ਹਰ ਹੀਲੇ ਧਰਮ ਪ੍ਰੀਵਰਤਨ ਦੀ ਸਾਜ਼ਿਸ਼ ਵੇਖ ਰਹੇ ਸਨ। ਈਸਾਈ ਧਰਮ ਕਬੂਲ ਕਰਨ ਵਾਲਿਆਂ ਲਈ ਕਈ ਤਰ੍ਹਾਂ ਦੀਆਂ ਰਿਆਇਤਾਂ ਘੋਸ਼ਤ ਹੋ ਰਹੀਆਂ ਸਨ। ਹਿੰਦੂਆਂ ਲਈ ਨਿਤ ਨਵੇਂ ਸ਼ਿਕੰਜੇ ਕਾਨੂੰਨ ਦਾ ਰੂਪ ਧਾਰ ਰਹੇ ਸਨ। ਹਿੰਦੂਆਂ ਵਿਚ ਸਦੀਆਂ ਤੋਂ ਚਲੀ ਆ ਰਹੀ ਗੋਦ ਲੈਣ ਦੀ ਪ੍ਰਥਾ ਤੇ ਰੋਕ ਲਾ ਦਿੱਤੀ ਗਈ ਸੀ। ਪਹਿਲਾਂ ਉਲਾਦਹੀਨ ਰਾਜਾ ਜਾਂ ਸ਼ਾਹੂਕਾਰ ਗੋਦ ਲਏ ਬੱਚੇ ਨੂੰ ਸਾਰੇ ਧਨ-ਦੌਲਤ ਮਹਿਲਾਂ ਦਾ ਵਾਰਿਸ ਬਣਾ ਸਕਦਾ ਸੀ, ਪਰ ਹੁਣ ਉਸਦੀ ਸਾਰੀ ਜਾਇਦਾਦ-ਅੰਗਰੇਜ਼ ਸਰਕਾਰ ਦੀ ਹੋ ਜਾਂਦੀ ਸੀ। ਇਸ ਤਰ੍ਹਾਂ ਕਈ ਰਾਜਿਆਂ ਦੀ ਚੱਲ-ਅਚੱਲ ਸੰਪਤੀ, ਆਪਣੀ ਉਲਾਦ ਨਾ ਹੋਣ ਦੇ ਬਹਾਨੇ, ਅੰਗਰੇਜ਼ਾਂ ਨੇ ਕਬਜ਼ੇ ਵਿਚ ਕਰ ਲਈ ਸੀ। ੧੮੫੬ ਵਿਚ ਲਾਰਡ ਡਲਹੌਜ਼ੀ ਨੇ ਇਸ ਕਾਨੂੰਨ ਵਿਚ ਨਵੀਂ ਧਾਰਾ ਜੋੜੀ, "ਜੇ ਮਰਨ ਵਾਲੇ ਦਾ ਘਰੇਲੂ ਜਾਂ ਬਾਹਰੀ ਵਾਰਿਸ, ਈਸਾਈ ਧਰਮ ਧਾਰਨ ਕਰ ਲਏ ਤਾਂ ਸਾਰੀ ਜਾਇਦਾਦ ਦੀ ਮਲਕੀਅਤ ਉਸਦੇ ਨਾਂ ਕਰ ਦਿੱਤੀ ਜਾਏਗੀ।"

ਅੰਗਰੇਜ਼ਾਂ ਦੀ ਇਹ ਨੀਤੀ ਸੀ, "ਜਿਸ ਦੇਸ਼ ਤੇ ਕਬਜ਼ਾ ਕਰੋ, ਉਸ ਦੇਸ਼ ਦੀ ਭਾਸ਼ਾ ਅਤੇ ਸਾਹਿਤ ਨੂੰ ਨਿਯੰਤਰਿਤ ਕਰੋ, ਅੰਗਰੇਜ਼ੀ ਭਾਸ਼ਾ-ਸਾਹਿਤ ਨੂੰ ਲੱਦ ਦਿਓ।" ਪੰਜਾਬੀ ਭਾਸ਼ਾ ਖਤਰੇ ਵਿਚ ਸੀ। ਕੋਈ ਪੰਜਾਬੀ ਛਾਪਾਖਾਨਾ ਨਹੀਂ ਸੀ ਜਿਥੋਂ ਆਦਿ ਸ੍ਰੀ ਗ੍ਰੰਥ ਸਾਹਿਬ, ਦਸਮ ਗ੍ਰੰਥ ਦੀਆਂ ਨਵੀਆਂ ਬੀੜਾਂ ਤਿਆਰ ਕੀਤੀਆਂ ਜਾਣ, ਸਿੱਖ ਇਤਿਹਾਸ ਨਾਲ ਸਬੰਧਤ ਧਰਮ ਸ਼ਾਸਤ੍ਰ ਪ੍ਰਕਾਸ਼ਤ ਹੋਣ।

ਪੁਰਾਨੇ ਹਸਤ ਲਿਖਤ ਆਦਿ ਸ੍ਰੀ ਗ੍ਰੰਥ ਸਾਹਿਬ ਸਮੇਂ ਦੇ ਅੰਤਰਾਲ ਵਿਚ ਜਰਜਰ ਹੋ ਚੁੱਕੇ ਸਨ। ਸੰਨ ੧੭੦੮ ਤੋਂ ਬਾਦ ਕਈ ਜ਼ਕਰੀਆ ਖਾਨ ਮੱਸਾ ਰੰਗੜ ਜਾਂ ਮੀਰ ਮੰਨੂ ਜਿਹੇ ਸਿੱਖ ਕਾਤਲਾਂ ਤੋਂ ਡਰਦੇ ਸਿੱਖਾਂ ਨੇ ਘਰ ਛੱਡੇ, ਸੰਤਾਂ-ਸੇਵਕਾਂ ਨੇ ਗੁਰਦੁਆਰੇ ਛੱਡ ਦਿੱਤੇ। ਜੰਗਲਾਂ ਵਿਚ ਲੁਕਦੇ ਛਿਪਦੇ ਸੌ ਸਾਲ ਗੁਜ਼ਾਰ ਦਿੱਤੇ। ਸਿੱਖ ਰਾਜ ਵੇਲੇ ਹੋਰ ਕੰਮ ਤਾਂ ਬੜੇ ਹੋਏ ਪਰ ਧਰਮ ਗ੍ਰੰਥਾਂ ਦੀ ਲਿਖਾਈ ਛਪਾਈ ਦਾ ਉਚਿਤ ਪ੍ਰਬੰਧ ਨਾ ਹੋਇਆ। ਗੁਰੂ ਰਾਮ ਸਿੰਘ ਨੇ ਆਲਿਆਂ ਵਿਚ, ਅਲਮਾਰੀਆਂ ਵਿਚ, ਕਈ ਦੀਮਕ ਲੱਗ ਚੁਕੀਆਂ ਬੀੜਾਂ ਵੀ ਸਨਮਾਣਪੂਰਨ ਢੰਗ ਨਾਲ ਬਾਹਰ ਲਿਆਂਦੀਆਂ, ਝਾੜ-ਪੂੰਝ ਕੇ ਪੂਰਨ ਸਰੂਪ ਵਾਲੀਆਂ ਬੀੜਾਂ ਦਾ ਘਰਾਂ ਵਿਚ, ਗੁਰਦੁਆਰਿਆਂ, ਧਰਮਸ਼ਾਲਾਵਾਂ ਵਿਚ ਪੂਰੇ ਉਤਸ਼ਾਹ ਅਤੇ ਮਰਿਆਦਾ ਨਾਲ ਪ੍ਰਕਾਸ਼ ਕਰਵਾਇਆ। ਬਿਰਧ ਅਤੇ ਦੀਮਕ ਨਾਲ ਪ੍ਰਭਾਵਤ ਸਰੂਪਾਂ ਦਾ ਮਰਿਆਦਾ ਨਾਲ ਸਸਕਾਰ ਜਾਂ ਜਲ ਪ੍ਰਵਾਹ ਕੀਤਾ ਗਿਆ। ਸਿੱਖੀ ਦੀ ਨਿਘਰਦੀ ਦਸ਼ਾ ਵੇਖਕੇ ਸਤਿਗੁਰੂ ਜੀ ਚਿੰਤਾਤੁਰ ਸਨ। ਇਸੇ ਕਰਕੇ ੧੨ ਅਪ੍ਰੈਲ ੧੮੫੭ ਵਿਸਾਖੀ ਨੂੰ ਅੰਮ੍ਰਿਤ ਛਕਾਉਣ ਤੋਂ ਬਾਦ ਜਿਹੜਾ ਪਹਿਲਾ ਸਰਵਜਨਿਕ ਉਪਦੇਸ਼ ਦਿੱਤਾ, ਉਹ ਸੀ–

"ਸਿੰਘਹਿ ਉਜ ਸਿੰਘ ਤੇ ਜਿਆਦਾ,<br>ਚਲਹਿ ਜੋ ਦਸਮ ਗੁਰੂ ਮਰਿਆਦਾ।"

(ਸਤਿਗੁਰ ਬਿਲਾਸ, ਭਾਈ ਧਿਆਨ ਸਿੰਘ)

ਪਿੱਛੋਂ ਦਾ ਸੰਕਟਪੂਰਨ ਸਮਾਂ, ਵਿਸ਼ੇਸ਼ ਕਰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਦ ਦੇ ਦਸ ਸਾਲ, ਸਿੱਖੀ ਸਦਾਚਾਰ, ਜੀਵਨ ਜਾਚ ਅਤੇ ਮਨੁੱਖੀ ਮੁਲਾਂ ਦੇ ਪਤਨ ਦਾ ਸਮਾਂ ਸੀ। ਸਤਿਗੁਰਾਂ ਨੇ ਸਿੱਖੀ ਸਦਾਚਾਰ ਅਤੇ ਗੁਰਮਤਿ ਮਰਿਆਦਾ ਦੀ ਪੁਨਰ-ਸਥਾਪਨਾ ਲਈ, ਭਾਈ ਰਾਏ ਸਿੰਘ ਨੂੰ

ਸੱਚਖੰਡ ਸਾਹਿਬ ਭੇਜ ਕੇ ਦਸਮ ਪਾਤਸ਼ਾਹ ਦੀ ਰਹਿਤ-ਮਰਿਆਦਾ ਮੰਗਵਾ ਕੇ, ਆਪਣੀ ਸਾਰਾ ਜੀਵਨ ਉਸ ਮਰਿਆਦਾ ਤੇ ਪੂਰਾ ਪਹਿਰਾ ਦਿੱਤਾ ਅਤੇ ਸਿੱਖਾਂ ਵਿਚ ਵੀ ਸਿੱਖੀ ਜੀਵਨ ਜਾਂਚ ਅਤੇ ਰਹਿਤ ਦਾ ਪ੍ਰਚਾਰ ਪ੍ਰਸਾਰ ਕੀਤਾ।

ਦੀਵਾਨ ਬੂਟਾ ਸਿੰਘ, ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਵਾਸ਼ਪਾਤਰ ਅਹਿਲਕਾਰ ਸੀ। ਸੰਨ ੧੮੪੯ ਵਿਚ ਹੋਏ ਸੱਤਾ ਪ੍ਰੀਵਰਤਨ ਵੇਲੇ ਉਸਦੇ ਹੱਥ ਵੀ ਖਜ਼ਾਨੇ ਦੀ ਮਾਇਆ ਲੱਗੀ। ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰਾਂ ਅੱਗੇ ਅਰਜ਼ ਕੀਤੀ, "ਇਹ ਮਾਇਆ ਮੈਨੂੰ ਬੇਚੈਨ ਕਰਦੀ ਹੈ... ਇਸਨੂੰ ਸੰਭਾਲੋ, ਜਿਵੇਂ ਚਾਹੋ ਤਿਵੇਂ ਧਰਮਹਿਤ ਵਰਤੋ।"

ਸਤਿਗੁਰਾਂ ਹੁਕਮ ਕੀਤਾ, "ਇਸ ਵੇਲੇ ਅੰਗਰੇਜ਼ੀ ਸਾਹਿਤ ਸਾਡੇ ਸਭਿਆਚਾਰ ਤੇ ਸਾਡਿਆਂ ਬੱਚਿਆਂ ਦੀ ਵਿਚਾਰਧਾਰਾ ਤੇ ਬਹੁਤ ਗਹਿਰੀ ਚੋਟ ਕਰ ਰਹੇ ਹਨ। ਸਾਨੂੰ ਸਭ ਤੋਂ ਵੱਧ ਜ਼ਰੂਰਤ, ਇਸ ਵੇਲੇ ਇਕ ਆਪਣੇ ਪੰਜਾਬੀ ਛਾਪਾਖਾਨੇ ਦੀ ਹੈ, ਜਿੱਥੋਂ ਅਸੀਂ ਆਪਣੇ ਧਾਰਮਕ ਵਿਰਸੇ ਦੀ ਸੰਭਾਲ ਸੰਬੰਧੀ ਸਾਹਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੇ ਨਵੇਂ ਸਰੂਪ ਤਿਆਰ ਕਰ ਸਕੀਏ।"

ਹੁਕਮ ਅਨੁਸਾਰ ੧੮੬੪ ਵਿਚ ਲਾਹੌਰ ਵਿਖੇ ਦੀਵਾਨ ਬੂਟਾ ਸਿੰਘ ਨੇ ਪਹਿਲਾ ਪੰਜਾਬੀ ਛਾਪਾਖਾਨਾ ਲਗਾਇਆ। ਇਤਿਹਾਸਕ ਸਮਾਂ ਸੀ, ਜਦੋਂ ਸ੍ਰੀ ਸਤਿਗੁਰੂ ਜੀ ਦੇ ਮਾਰਗ ਦਰਸ਼ਨ ਵਿਚ ਪਹਿਲਾ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਹੋ ਕੇ ਸੰਗਤ ਭੇਟ ਹੋਇਆ। ਇਥੋਂ ਧਰਮ ਅਤੇ ਇਤਿਹਾਸ ਨਾਲ ਸੰਬੰਧਤ ਪੰਜਾਬੀ ਸਾਹਿਤ ਦਾ ਪ੍ਰਕਾਸ਼ਨ ਆਰੰਭ ਹੋ ਗਿਆ। ਅੰਗਰੇਜ਼ਾਂ ਨੇ ਬਹਾਨਾ ਲਾ ਕੇ ਇਸ ਛਾਪਾਖਾਨੇ ਨੂੰ ਸੀਲ ਕਰ ਦਿੱਤਾ। ਅੰਗਰੇਜ਼ਾਂ ਦੀਆਂ ਦਿੱਤੀਆਂ ਹਿਦੈਤਾਂ ਅਨੁਸਾਰ ਸੁਧਾਈ ਕਰਕੇ ੧੮੬੮ ਵਿਚ ਲਾਹੌਰ ਵਿਚ ਹੀ ਦੂਸਰੀ ਥਾਂ ਤੇ ਨਵਾਂ ਪੰਜਾਬੀ ਛਾਪਾਖਾਨਾ ਲਾਇਆ ਗਿਆ। ਹੁਣ ਇਸਨੂੰ ਸੀਲ ਕਰਨ ਦਾ ਕੋਈ ਬਹਾਨਾ ਨਹੀਂ ਸੀ, ਪਰ ਅੰਦਰੋਂ ਅੰਦਰ ਬੰਦ ਕਰਵਾਉਣ ਦਾ ਕੋਈ ਰਾਹ ਲੱਭਣ ਨੂੰ ਬ੍ਰਿਟਿਸ਼ ਹਕੂਮਤ ਛਟਪਟਾ ਰਹੀ ਸੀ। ਅਖੀਰ ਹਾਰ ਕੇ ਇੰਗਲੈਂਡ ਦੀ ਪਾਰਲੀਆਮੈਂਟ ਵਿਚ Vernacular Press Act 1878. ਪਾਸ ਕਰਵਾਇਆ ਜਿਸ ਅਨੁਸਾਰ ਸਰਕਾਰੀ ਅਦਾਰਿਆਂ ਨੂੰ ਛੱਡ ਕਿਸੇ ਤਰ੍ਹਾਂ ਦਾ ਛਾਪਾਖਾਨਾ, ਪ੍ਰੈਸ, ਪ੍ਰਕਾਸ਼ਨ ਜਾਂ ਪੱਤਰਕਾਰਿਤਾ ਦੇ ਪ੍ਰਾਈਵੇਟ ਪ੍ਰਕਾਸ਼ਨ ਤੇ ਪੂਰੀ ਤਰ੍ਹਾਂ ਸੈਂਸਰ ਲਾ ਦਿੱਤੀ ਗਈ। ਅੰਗਰੇਜ਼ਾਂ ਦੀ ਚਾਲ ਨੂੰ ਵੇਖ ਸਤਿਗੁਰਾਂ ਹੁਕਮ ਕੀਤਾ, "**ਫੇਰ ਇਸ਼ਨਾਨ ਕਰਨਾ,** ਬਾਨੀ ਪੜਨੀ, ਜੇ ਕੰਠ ਨਾ ਹੋਵੇ ਤਾਂ ਕੰਠ-ਕਰ ਲੈਣੀ, ਸਰਬ-ਮਾਈ, ਸਰਬ ਬੁੱਢੇ ਬਾਲੇ ਨੇ।"

ਹੁਣ ਧਰਮ ਪ੍ਰਚਾਰ ਦਾ ਨਿਵੇਕਲਾ ਮਾਰਗ ਕੂਕਿਆਂ ਨੇ ਲੱਭ ਲਿਆ। ਕੂਕੇ ਸੰਤ, ਜਥੇਦਾਰ ਤੁਰਦੇ ਫਿਰਦੇ ਇਤਿਹਾਸ ਬਣ ਗਏ, "ਭੱਜੇ ਜਾਣਗੇ ਫਿਰੰਗੀ, ਵੱਜੇ ਘੁੰਗਰੂ"... "ਏਥੋ ਚੁੱਕ ਲੈ ਫ਼ਿਰੰਗੀਆਂ ਛਾਉਣੀ, ਖਾਲਸੇ ਨੇ ਰਾਜ ਕਰਨਾ" ਜਿਹੇ ਸ਼ਬਦਾਂ ਨਾਲ ਲੱਗੇ ਹੋਏ ਹੱਲੇ ਦੇ ਦੀਵਾਨ, ਲੋਕਾਂ ਲਈ ਵਿਸ਼ੇਸ਼ ਆਕਰਸ਼ਣ ਦਾ ਕੇਂਦਰ ਬਣਨ ਲੱਗੇ। ਦਸਮ ਪਾਤਸ਼ਾਹ ਦੀ ਮਰਿਆਦਾ ਨੂੰ ਪੜ੍ਹਨ ਲਈ ਹੁਣ ਕਿਸੇ ਪੁਸਤਕ ਦੀ ਜ਼ਰੂਰਤ ਨਾ ਰਹੀ.... ਸਫੇਦ ਵਸਤ੍ਰ-ਦਸਤਾਰ ਵਿਚ, ਗਲ ਵਿਚ ਮਾਲਾ ਪੈਰਾਂ ਵਿਚ ਪਊਏ ਅਤੇ ਆਸਨ ਯੁਕਤ ਨਾਮਧਾਰੀ ਦਸਮੇਸ਼ੀ-ਸਿੱਖੀ ਮਰਿਆਦਾ ਦਾ ਜੀਂਵਦਾ ਜਾਗਦਾ ਆਦਰਸ਼ ਬਣ ਚੁੱਕਿਆ ਸੀ। ਕੂਕਿਆਂ ਨੂੰ ਵੇਖਕੇ ਲੋਗ ਸਿੱਖ ਸਜਦੇ ਸਨ। ਸੋਹਨ ਸਿੰਘ ਭਕਨਾ ਆਪਣੀ ਸ੍ਵੈਜੀਵਨੀ ਵਿਚ ਲਿਖਦਾ ਹੈ, "ਆਜ਼ਾਦੀ ਦੀ ਜਾਗ ਮੈਨੂੰ ਇਕ ਨਾਮਧਾਰੀ ਗੁਆਂਢੀ, ਬਾਬਾ ਕੇਸਰ ਸਿੰਘ ਤੋਂ ਲੱਗੀ।"

ਅਹਿਸਾ ਅਤੇ ਸਤਿ ਨਾਲ ਭਰਿਆ ਆਜ਼ਾਦੀ ਦਾ ਆਗ੍ਰਿਹ ਅਤੇ ਵਹਿਸ਼ਕਾਰ, ਗੁਰੂ ਰਾਮ ਸਿੰਘ ਦਾ ਐਸਾ ਨਿਵੇਕਲਾ ਸ਼ਸਤਰ ਸੀ ਜਿਸਨੂੰ ਅੱਗੇ ਚਲਕੇ-ਮਹਾਤਮਾ ਗਾਂਧੀ, ਨੈਲਸਨ ਮੰਡੇਲਾ, ਜਿਹੇ ਦੇਸੀ ਬਿਦੇਸੀ, ਸੰਸਾਰ ਦੇ ਸਾਰੇ ਸਵਤੰਤਰਤਾ ਪਾਂਧੀਆਂ ਨੇ ਚਲਾਇਆ ਅਤੇ ਸਫਲਤਾ ਪ੍ਰਾਪਤ ਕੀਤੀ।

ਸਿੱਖ ਰਾਜ ਦੇ ਖਾਤਮੇ ਤੋਂ ਬਾਦ ਬ੍ਰਿਟਿਸ਼ ਹਕੂਮਤ ਵਲੋਂ ਚੱਲੇ ਦਮਨ ਚੱਕਰ ਵਿਚ ਮਹਾਰਾਜ ਸਿੰਘ ਅਤੇ ਬਾਬਾ ਬਿਕ੍ਰਮ ਸਿੰਘ ਜੈਸੇ ਅਜਿਤ ਸਮਝੇ ਜਾਣ ਵਾਲੇ ਵਿਦਰੋਹੀਆਂ ਨੂੰ ਮਾਰ ਮੁਕਾਉਣ ਤੋਂ ਬਾਦ, ਅੰਗਰੇਜ਼ ਗੁਰੂ ਰਾਮ ਸਿੰਘ ਨੂੰ, ਵੈਰੀ ਨੰਬਰ ਇਕ, ਸਮਝਦੇ ਸਨ ਅਤੇ ਹਰ ਹੀਲੇ "ਕੂਕਾ ਅੰਦੋਲਨ" ਨੂੰ ਕੁਚਲਨਾ ਚਾਹੁੰਦੇ ਸਨ। ਸਾਰੀਆਂ ਪਾਬੰਦੀਆਂ ਲਾ ਦਿੱਤੀਆਂ ਗਈਆਂ। ਕਈਆਂ ਨੂੰ ਫ਼ਾਂਸੀਆਂ ਤੇ ਲਟਕਾਇਆ, ਕਾਲੇ ਪਾਣੀ ਦੀਆਂ ਸਜ਼ਾਵਾਂ ਦਿੱਤੀਆਂ, ਕਈਆਂ ਨੂੰ ਸਮੁੰਦਰ ਵਿਚ ਡੁਬੋਇਆ ਗਿਆ... ਤੋਪਾਂ ਅਗੇ ਖਲੋ ਕੇ ਤੂੰਬਾ ਤੂੰਬਾ ਹੋ ਗਏ... ਗੁਰੂ ਵਚਨਾਂ ਦੇ ਪ੍ਰਤੀ ਅਟੁਟ ਵਿਸ਼ਵਾਸ ਬਣਾਇਆ... ਸ਼ਹਾਦਤਾਂ ਦਾ ਅਦੁੱਤੀ ਇਤਿਹਾਸ ਬਣਾਇਆ।

ਅੱਜ ਡੇਢ ਸੌ ਸਾਲ ਬਾਦ ਦਾ ਹਰ ਦੇਸ਼ ਭਗਤ ਭਾਰਤ ਵਾਸੀ, ਗੁਰੂ ਰਾਮ ਸਿੰਘ ਨੂੰ... ਅਨਗਿਣਤ ਕੂਕੇ ਸ਼ਹੀਦਾਂ ਨੂੰ...ਨਾਮਧਾਰੀ ਅੰਦੋਲਨ ਦੇ ਹਵਨ-ਕੁੰਡ ਵਿਚ ਲੱਕੜ ਦੀ ਥਾਂ ਆਪਣੀਆਂ ਹੱਡੀਆਂ ਅਤੇ ਰਕਤ ਬਾਲਣ ਵਾਲੇ, ਇਤਿਹਾਸ ਦੇ ਪੰਨਿਆਂ ਤੋਂ ਬਾਹਰ ਅਸੰਖ, ਅਗਿਆਤ ਮਾਤਭੂਮੀ ਦੇ ਸਪੂਤਾਂ ਨੂੰ ਨਮਨ ਕਰਦਾ ਹੈ। ਸਮਾਪਤ।

*—ਆਰ-੫੪, ਸੈਕਟਰ-੭੪, ਇੰਡਸਟਰੀਅਲ ਏਰੀਆ,*
*ਮੋਹਾਲੀ*
*9814801015—(0172) 2700221*

# ਸੰਤ-ਸੂਰਮਾ ਭਗਵਾਨ ਸਿੰਘ ਅੜਬੰਗੀ

—*ਸੁਵਰਨ ਸਿੰਘ ਵਿਰਕ*

ਗੋਰਵਸ਼ਾਲੀ ਕੂਕਾ ਜਾਂ ਨਾਮਧਾਰੀ ਇਤਿਹਾਸ ਨੂੰ, ਅੰਦੋਲਨ ਦੇ ਡੇਢ ਸੋ ਵਰ੍ਹੇ ਪੂਰੇ ਹੋਣ ਤੇ ਮੁੜ ਪੜ੍ਹਿਆ ਵਿਚਾਰਿਆ ਜਾ ਰਿਹਾ ਹੈ। ਅੰਗਰੇਜ਼ਾਂ ਦੀਆਂ ਨਜ਼ਰਾਂ ਵਿਚ ਗ਼ਦਰ ਅਤੇ ਪ੍ਰਸਿੱਧ ਚਿੰਤਕ ਕਾਰਲ ਮਾਰਕਸ ਮੁਤਾਬਿਕ ਭਾਰਤ ਦੇ ਪਹਿਲੇ ਸੁਤੰਤਰਤਾ ਸੰਗਰਾਮ-੧੮੫੭ ਈ. ਦੀ ਵੀ ੧੫੦ਵੀਂ ਵਰ੍ਹੇ ਗੰਢ ਕੌਮੀ ਪੱਧਰ ਤੇ ਜ਼ੋਰ ਸ਼ੋਰ ਨਾਲ ਮਨਾਈ ਜਾ ਰਹੀ ਹੈ। ਵਰਤਮਾਨ ਪੰਜਾਬ ਸਰਕਾਰ ਨੇ ਕੂਕਿਆਂ ਨੂੰ ਬਣਦਾ ਮਾਣ ਸਨਮਾਨ ਦੇਣ ਦਾ ਮਨ ਬਣਾਇਆ ਹੈ। ਕੁਝ ਕਾਰਵਾਈਆਂ ਹੋਈਆਂ ਹਨ ਕੁਝ ਹੋਣਗੀਆਂ। ਅਸੀਂ ਮੁੱਖ ਮੰਤਰੀ ਪੰਜਾਬ ਸ੍ਰ. ਪਰਕਾਸ਼ ਸਿੰਘ ਬਾਦਲ ਦੀ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਆਖੀ ਇਸ ਗੱਲ ਨਾਲ ਵੀ ਸਹਿਮਤ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਨਾਮਧਾਰੀ ਸੰਤ ਖਾਲਸੇ ਦੀ ੧੫੦ ਸਾਲ ਪਹਿਲਾਂ ਕੀਤੀ ਸਾਜਣਾ ਦਾ ਪੁਰਬ ਕੌਮੀ ਪੱਧਰ ਤੇ ਵੀ ਮਨਾਇਆ ਜਾਵੇ ਤਾਂ ਕਿ ਕੂਕਾ ਲਹਿਰ ਦੇ ਇਤਿਹਾਸ ਨੂੰ, ਦੇਸ ਭਰ ਵਿਚ ਰਸਾਈ ਮਿਲ ਸੱਕੇ। ਸਾਨੂੰ ਯਾਦ ਹੈ ਕਿ "ਨਾਮਧਾਰੀ ਸਤਿਗੁਰੂ ਰਾਮ ਸਿੰਘ ਚੇਅਰ" ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ, ਸਵਾ ਕੁ ਸਾਲ ਪਹਿਲਾਂ ਹੋਏ ਇਕ ਸੈਮੀਨਾਰ ਦੀ ਸਦਾਰਤ ਕਰਨ ਆਏ ਪੁਰਾਣੇ ਕਾਂਗਰਸੀ ਆਗੂ ਤੇ ਉਸ ਸਮੇਂ ਕੇਰਲਾ ਦੇ ਗਵਰਨਰ ਸ੍ਰੀ ਰਘੂਨੰਦਨ ਲਾਲ ਭਾਟੀਆ ਜੀ ਨੇ ਕਿਹਾ ਸੀ ਕਿ ਮੈਂ ਕੇਰਲਾ ਦੀਆਂ ਯੂਨੀਵਰਸਿਟੀਆਂ ਅਤੇ ਹੋਰ ਲਾਇਬਰੇਰੀਆਂ ਵਿਚੋਂ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਪੁਸਤਕਾਂ ਲੱਭਣ ਦੀ ਕੋਸ਼ਿਸ਼ ਕੀਤੀ ਸੀ, ਪਰ ਸਫਲ ਨਹੀਂ ਸਾਂ ਹੋਇਆ।

ਖ਼ੈਰ ਇਹ ਕੰਮ ਤੇ ਵਕਤ ਦੇ ਹੁਕਮਰਾਨਾਂ ਦਾ ਹੈ ਕਿ ਉਹਨਾਂ ਮੰਗਲ ਪਾਂਡੇ ਜਾਂ ੧੮੫੭ ਦੇ ਹੋਰ ਆਗੂਆਂ ਜਿਹੀ ਪ੍ਰਸਿੱਧੀ, ਸਾਡੇ ਸੂਬਾ ਸਾਹਿਬ ਸਿੰਘ ਜਾਂ ਕੂਕਾ ਅੰਦੋਲਨ ਦੇ ਹੋਰ ਨਾਇਕਾਂ ਦੇ ਹਿੱਸੇ ਆਉਣ ਦੇਣੀ ਹੈ ਜਾਂ ਨਹੀਂ, ਵਿਕਟ ਪ੍ਰਸਥਿਤੀਆਂ ਵਿਚੋਂ ਲੰਘਦਿਆਂ ਹੋਇਆਂ ਵੀ, ਸਾਡੇ ਜ਼ਿੰਮੇ ਲੱਗਾ ਇਕ ਮਹੱਤਵਪੂਰਨ ਕਾਰਜ, ਕੂਕੇ ਬੀਰਾਂ ਦੀ ਗੌਰਵ-ਗਾਥਾ ਦਾ ਮਹਿਮਾ-ਗਾਨ ਤਾਂ ਨਿਭਾਉਣਾ ਹੀ ਪਵੇਗਾ। ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖੀ ਦੀ ਪੁਨਰ ਸੁਰਜੀਤੀ ਅਤੇ ਨਾਰੀ ਮੁਕਤੀ ਲਈ ਕੀਤੇ ਸਮਾਜਿਕ ਸੁਧਾਰਾਂ ਦਾ ਅਕਸਰ ਜ਼ਿਕਰ ਕੀਤਾ ਜਾਂਦਾ ਹੈ। ਅੰਦੋਲਨ ਦੇ ਰਾਜਨੀਤਕ ਰੂਪ ਦਾ ਵਰਣਨ ਕਰਦਿਆਂ ਵਿਦੇਸ਼ੀ ਮਾਲ ਤੇ ਸੰਸਥਾਵਾਂ ਦਾ ਬਾਈਕਾਟ ਅਤੇ ਸ਼ਾਂਤੀ ਪੂਰਨ ਅਸਹਿਯੋਗ ਅੰਦੋਲਨ ਦਾ ਜ਼ਿਕਰ ਵੀ ਕਾਫੀ ਹੁੰਦਾ ਹੈ। ਕੌਮੀ ਮੁਕਤੀ ਅੰਦੋਲਨ ਵਿਚ ਹਿੰਸਾ-ਅਹਿੰਸਾ ਦੀ ਵੰਡ ਮਹਾਤਮਾ ਗਾਂਧੀ ਜੀ ਲਈ ਬੜੀ ਲਾਹੇਵੰਦੀ ਰਹੀ ਸੀ। ਜਿਸ ਵਿਅਕਤੀ ਜਾਂ ਵਿਚਾਰਧਾਰਾ ਦਾ ਉਹਨਾਂ ਨੇ ਵਿਰੋਧ ਕਰਨਾ ਹੁੰਦਾ ਸੀ ਉਸ ਤੇ ਤੱਤ ਫੱਟ ਅਹਿੰਸਕ ਹੋਣ ਦਾ ਠੱਪਾ ਲਾ ਕੇ ਲੋਕਾਂ ਨੂੰ ਉਸ ਤੋਂ ਤਰਾਹੁਣਾ ਸ਼ੁਰੂ ਕਰ ਦਿੰਦੇ ਸਨ। ਇਹ ਦੇਸ਼ ਦੀ ਸਿਆਸਤ ਵਿਚ ਗਾਂਧੀ ਜੀ ਦੇ ਵਧੇ ਦਖ਼ਲ ਦਾ ਹੀ ਸਿੱਟਾ ਸੀ ਕਿ ਆਮ ਲੇਖਕ ਜਾਂ ਸਾਧਾਰਨ ਜਨ ਵੀ ਕੂਕਾ ਲਹਿਰ ਨੂੰ ਇਕ ਨਿਰੋਲ ਅਮਨ ਪਸੰਦ ਲਹਿਰ ਹੀ ਸਮਝਦੇ ਸਨ ਤੇ ਕੁਝ ਵਕਤੀ ਮਜਬੂਰੀਆਂ ਕਰਕੇ, ਸਾਡੇ ਵੱਲੋਂ ਵੀ ਇਹੋ ਸੁਰ ਉਭਾਰੀ ਜਾਂਦੀ ਰਹੀ। ਪਰ ਕੀ ਕੂਕਾ ਅੰਦਲੋਨ ਨਿਰੋਲ ਸ਼ਾਂਤਮਈ ਅਸੂਲਾਂ ਦੇ ਦਾਇਰੇ ਵਿਚ ਸੀ। ਨਹੀਂ ਬਿਲਕੁਲ ਨਹੀਂ ਅਤੇ ਨਾ ਹੀ ਅਜਿਹਾ ਸੰਭਵ ਸੀ ਕਿਉਂ ਜੁ ਕੂਕੇ ਸਿੱਖ ਚਿੰਤਨ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੇ ਮੁਦਈ ਸਨ। "ਐਨਸਾਈਕਲੋਪੀਡੀਆ ਬਿਰਟੈਨਿਕਾ" ਵਾਲੇ ਨੇ ਐਵੇਂ ਤੇ ਨਹੀਂ ਲਿਖ ਦਿੱਤਾ— "ਕੂਕੇ ਗੁਰੂ ਗੋਬਿੰਦ ਸਿੰਘ ਦੇ ਕੱਟੜ ਪੈਰੋਕਾਰ ਹਨ।" ਅਤੇ ਨਾਮਧਾਰੀ ਸਿੰਘਾਂ ਦੀ ਪਰੰਪਰਾ ਅਨੁਸਾਰ ਸਤਿਗੁਰੂ ਰਾਮ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਅਵਤਾਰ ਸਨ। ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਸ਼ਸਤਰ ਬੱਧ ਕੀਤਾ ਹੀ ਜ਼ੁਲਮ ਦੇ ਟਾਕਰੇ ਵਾਸਤੇ ਸੀ। ਪ੍ਰੰਤੂ ਸ਼ਸਤਰ ਨੂੰ ਵਰਤਣ ਦਾ ਹੁਕਮ ਆਖਰੀ ਹੀਲੇ ਵਜੋਂ ਸੀ, ਜਦੋਂ ਹੋਰ ਸਾਰੇ ਢੰਗ ਕਾਰਗਰ ਨਾ ਸਿੱਧ ਹੋਣ। ਕਿਉਂ ਜੁ ਗੁਰੂ ਸਾਹਿਬ ਨੇ,"ਸੰਤਾ ਮਾਨੋ ਦੂਤਾਂ ਡਾਨੋ ਇਹ ਕੁਟਵਾਰੀ ਮੇਰੀ' ਦਾ ਸੰਦੇਸ਼ ਦਿੱਤਾ ਸੀ। ਜਦੋਂ ਵੇਲੇ ਦੇ ਹਾਕਮ ਅਤੇ ਹੋਰ ਜਰਵਾਣੇ ਨੰਗੇ ਚਿੱਟੇ ਧੱਕੇ ਤੇ ਉਤਰ ਆਉਣ ਉਦੋਂ ਹਥਿਆਰਾਂ

ਤੇ ਹੱਥ ਜਾਣਾ ਅਨੈਤਿਕ ਨਹੀਂ ਹੁੰਦਾ। ਅਸੀਂ ਮਾਰਕਸ ਦੇ ਪ੍ਰਸਿਧ ਕਥਨ ਨੂੰ ਵੀ ਦੁਹਰਾ ਸਕਦੇ ਹਾਂ ਕਿ ਕੋਈ ਵੀ ਖੰਡਨ ਹਥਿਆਰਾਂ ਨਾਲ ਕੀਤੇ ਖੰਡਨ ਦਾ ਥਾਂ ਨਹੀਂ ਲੈ ਸਕਦਾ। ਇਹੋ ਵਿਚਾਰਗੀ ਦੀ ਭਾਵਨਾ ਮਰਹੂਮ ਪੰਜਾਬੀ ਦੇ ਯੁੱਗ ਕਵੀ ਪ੍ਰੋ. ਮੋਹਨ ਸਿੰਘ ਦੇ ਸ਼ਬਦਾਂ ਵਿਚ ਪ੍ਰਤੱਖ ਹੈ :-

"ਸ਼ਸਤਰ ਬੱਧ, ਪ੍ਰਬੰਧ ਨਾਲ ਕਿੰਜ ਜੁਝਦੇ,
ਸਾਡੇ ਕੋਲ ਤਾਂ ਇਕੋ ਸ਼ਸਤਰ ਛੰਦ ਸੀ।"

ਉਂਝ ਤੇ ਅੰਮ੍ਰਿਤਸਰ, ਰਾਏਕੋਟ, ਮੋਰਿਡਾ ਅਤੇ ਮਲੇਰਕੋਟਲਾ ਵਿਖੇ ਨਾਮਧਾਰੀ ਮਸਤਾਨਿਆਂ ਨੇ ਦੇਸ਼ ਨੂੰ ਪਾੜ ਕੇ ਰਾਜ ਕਰਨ ਦੀ ਫਿਰੰਗੀ ਸਰਕਾਰ ਦੀ ਬੁੱਚੜਖਾਨਿਆਂ ਵਿਖੇ ਗਊਘਾਤ ਦੀ ਨੰਗੀ ਚਿਟੀ ਆਗਿਆ ਦੇਣ ਦੀ ਨੀਤੀ ਤੇ ਹਥਿਆਰਬੰਦ ਹੋਕੇ ਹੀ ਹਮਲੇ ਕੀਤੇ ਸਨ ਅਤੇ ਫਿਰ ਸ਼ਹੀਦੀਆਂ ਵੀ ਥੋਕ ਵਿਚ ਵਰੀਆਂ ਸਨ, ਪਰ ਕੂਕਿਆਂ ਵਿਚ ਚੱਲੀ ਇਕ ਖਾੜਕੂ ਲਹਿਰ ਨੂੰ, ਡੇਢ ਸ਼ਤਾਬਦੀ ਜਸ਼ਨਾਂ ਦੇ ਮੌਕੇ ਯਾਦ ਨਾ ਕਰਨਾ, ਆਪਣੇ ਇਤਿਹਾਸ ਨਾਲ ਬੇਨਿਆਈ ਹੋਵੇਗੀ। ਇਸ ਲਹਿਰ ਦਾ ਉੱਘਾ ਨਾਇਕ ਸੀ, ਸੰਤ ਭਗਵਾਨ ਸਿੰਘ "ਅੜਬੰਗੀ", ਜਿਹਨੂੰ ਸਾਡੇ ਸੁਹਿਰਦ ਸਾਹਿਤਕਾਰ ਮਾਸਟਰ ਨਿਹਾਲ ਸਿੰਘ ਜੀ "ਅੜਬੰਗੀ-ਅੜਭੰਨੀ" ਲਿਖ ਕੇ ਯਾਦ ਕਰਦੇ ਹਨ।

ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੇ ਆਪਣੀਆਂ ਅਣਛਪੀਆਂ ਲਿਖਤਾਂ ਵਿਚ "ਅੜਬੰਗੀ ਦਾ ਖੂੰਡਾ" ਦਾ ਜ਼ਿਕਰ ਕੀਤਾ ਹੈ। ਜੇ ਉਹ ਖਰੜਾ ਲੱਭ ਜਾਵੇ ਤਾਂ ਅੜਬੰਗੀ ਜੀ ਦੇ ਮਾਤਾ ਪਿਤਾ ਦਾ ਨਾਮ ਅਤੇ ਹੋਰ ਪਰਵਾਰਿਕ ਸਬੰਧਾਂ ਦੀ ਜਾਣਕਾਰੀ ਮਿਲ ਸਕਦੀ ਹੈ। ਸਾਡੇ ਤੱਕ ਪੁੱਜਦੀ ਜਾਣਕਾਰੀ ਮੁਤਾਬਿਕ ਅੜਬੰਗੀ ਉਹਨਾਂ ਦੀ ਅੱਲ ਸੀ, ਜਿਸਨੂੰ ਬਾਅਦ ਵਿਚ ਉਹਨਾਂ ਨੇ 'ਅੜਬੰਗੀ ਦਾਸ' ਨਾਮ ਦੇ ਤੌਰ ਤੇ ਕਨੂੰਨੀ ਮਜਬੂਰੀਆਂ ਸਦਕਾ ਵਰਤਿਆ। ਜਨਮ ਉਹਨਾਂ ਦਾ ਅੰਮ੍ਰਿਤਸਰ ਜ਼ਿਲ੍ਹਾ, ਮਾਝੇ ਦੇ ਸੰਧੂ ਜੱਟਾਂ ਦੇ ਮਸ਼ਹੂਰ ਪਿੰਡ, 'ਮਰਹਾਣਾ' ਵਿਖੇ ੧੮੨੦ ਈ. ਦੇ ਲਾਗੇ ਚਾਗੇ ਹੋਇਆ ਸੀ। ਮਾਝੇ ਦੀ ਸੂਰਬੀਰ ਪੈਦਾ ਕਰਨ ਵਾਲੀ ਅਲੌਕਿਕ ਫਿਜ਼ਾ ਅਤੇ ਜੀਵਨ ਦਾਤੀ ਮਿਟੀ ਨੂੰ 'ਰਾਜ-ਕਵੀ' ਇੰਦਰਜੀਤ ਸਿੰਘ ਤੁਲਸੀ ਇਉਂ ਪ੍ਰਣਾਮ ਕਰਦਾ ਹੈ-

"ਧਰਤੀ ਦੇ ਨੇ ਖੁੱਲ੍ਹਦੇ ਮਾਝੇ ਵਿਚ ਮੁਸਾਮ।
ਸੁਬਹਾ ਸੰਧੂਰੀ ਜਿਸ ਜਗ੍ਹਾ ਸ਼ਿੰਗਰਫ ਵਰਗੀ ਸ਼ਾਮ।"

ਪੰਜਾਬੀ ਜੁਆਨਾਂ ਦਾ ਅਲਬੇਲਾ ਸ਼ੌਕ ਬੁਰੀਆਂ ਚੁੰਘਣੀਆਂ, ਘੋੜੀਆਂ ਟੱਪਣੀਆਂ, ਸਰੀਰ ਕਮਾਉਣਾ ਅਤੇ ਫਿਰ ਆਪਣੀ ਵੀਰ ਪਰੰਪਰਾ ਦੇ ਅਨੁਰੂਪ ਸੈਨਿਕ ਜੀਵਨ ਧਾਰਨ ਕਰਨਾ। ਇਹ ਪਰੰਪਰਾ ਪੀੜ੍ਹੀ ਦਰ ਪੀੜ੍ਹੀ ਕਿਵੇਂ ਚਲਦੀ ਰਹਿੰਦੀ ਸੀ ਸਾਡਾ ਕਵੀ ਮੋਹਨ ਸਿੰਘ ਜੰਗ ਨੂੰ ਜਾ ਰਹੇ ਸੈਨਿਕ ਦੇ ਆਪਣੀ ਪਤਨੀ ਵਾਸਤੇ ਆਖੇ ਇਹਨਾਂ ਸ਼ਬਦਾਂ ਨਾਲ ਹੀ ਕਵਿਤਾ ਖ਼ਤਮ ਕਰਦਾ ਹੈ-

"ਜੇ ਮੈਂ ਜਿਉਂਦਾ ਜਾਗਦਾ ਪਰਤ ਆਇਆ,
ਰੱਖ ਸਾਈਂ ਦੀ ਮੈਨੂੰ ਬੁਲਾ ਛੱਡੀਂ।
ਨਹੀਂ ਤਾਂ ਪੁੱਤ ਜਦ ਮੇਰਾ ਜੁਆਨ ਹੋਇਆ
ਤੇਗ ਉਸਨੂੰ ਮੇਰੀ ਫੜਾ ਛੱਡੀਂ।" (ਸਾਵੇ ਪੱਤਰ)

ਭਗਵਾਨ ਸਿੰਘ ਯੁਵਾ-ਵਰੇਸ ਵਿਚ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋ ਗਿਆ। ਉਸ ਦੇ ਪਿੰਡ ਦੇ ਹੋਰ ਨੌਜੁਆਨ ਵੀ ਸੈਨਿਕ ਜੀਵਨ ਵਿਚ ਸਨ। ਅੰਮ੍ਰਿਤਸਰ ਬੁੱਚੜ ਕਾਂਡ ਤੋਂ ਬਾਦ ਤੋੜੀ ਗਈ ਕੂਕਾ ਰੈਜੀਮੈਂਟ ਕਸ਼ਮੀਰ ਵਿਚ, ਮਰਹਾਣਾ ਪਿੰਡ ਦਾ ਜੁਆਲਾ ਸਿੰਘ ਸ਼ਾਮਲ ਸੀ। ਇਸ ਰਜਮੈਂਟ ਦੇ ਐਡਜੂਟੈਂਟ ਤਾਰਾ ਸਿੰਘ ਮਿਸਰੀ ਮਿਆਣੀ ਵਾਲੇ ਨੂੰ, ੧੮੫੮ ਈ. ਵਿਚ ਜਦੋਂ ਉਹ ਸਤਵੀਂ ਪੁਲਸ ਬਟਾਲੀਅਨ (ਅੰਮ੍ਰਿਤਸਰ ਰੈਜੀਮੈਂਟ) ਵਿਚ ਸੂਬੇਦਾਰ ਸੀ, ੧੮੫੭ ਦੇ ਸਿਪਾਹੀ ਵਿਦਰੋਹ ਵਿਚ ਉਸਦੀ ਸ਼ੱਕੀ ਭੂਮਿਕਾ ਸਦਕਾ ਸਰ ਜਾਹਨ ਦੇ ਹੁਕਮਾਂ ਅਨੁਸਾਰ ਬਰਤਰਫ ਕਰ ਦਿੱਤਾ ਗਿਆ ਸੀ। ਭਗਵਾਨ ਸਿੰਘ ਦੇ ਇਲਾਕੇ ਦਾ ਸਿਰਹਾਲੀ ਪਿੰਡ ਦਾ ਸ਼ਾਮ ਸਿੰਘ ਵੀ ਸਿੱਖ ਸੈਨਾ ਵਿਚ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲਾਹੌਰ ਵਿਖੇ ਬਿਤਾਏ ਸੈਨਿਕ ਜੀਵਨ ਦੇ ਬਹੁਤ ਸਾਰੇ ਸੰਗੀ ਸਾਥੀ, ਸੰਤ ਖਾਲਸਾ ਦੀ ਸਾਜਨਾ ਕਰਕੇ ਗੁਆਚੀ ਪੰਜਾਬੀ ਸੱਤਾ ਦੀ ਬਹਾਲੀ ਲਈ ਮੁੜ ਸਰਗਰਮ ਹੋਣ ਲਈ, ਆਪ ਜੀ ਦੇ ਝੰਡੇ ਹੇਠ ਇਕੱਤਰ ਹੋਣੇ ਸ਼ੁਰੂ ਹੋ ਗਏ। ਇਹਨਾਂ ਵਿਚੋਂ ਸ਼ਾਮ ਸਿੰਘ ਸਿਰਹਾਲੀ ਦੀ ਤਰ੍ਹਾਂ ਭਗਵਾਨ ਸਿੰਘ ਵੀ ਪ੍ਰਮੁੱਖ ਨਾਮ ਸੀ। ਨਾਮਧਾਰੀ ਲਹਿਰ ਨੇ ਪੰਜਾਬ ਦੇ ਜਨ ਜੀਵਨ ਵਿਚ ਆਪਣੀ ਵੱਖਰੀ ਪਹਿਚਾਨ ਬਨਾਉਣੀ ਸ਼ੁਰੂ ਕਰ ਦਿੱਤੀ ਸੀ। ਸਿੱਖੀ ਜੀਵਨ ਜਾਚ ਅਤੇ ਰਹੁ ਰੀਤਾਂ ਨੂੰ ਮੁੜ ਤੋਂ ਲਾਗੂ ਕੀਤਾ ਜਾ ਰਿਹਾ ਸੀ। ਨਾਮਦਾਨ ਇਸ਼ਨਾਨ ਬਾਣੀ ਅਤੇ ਬਾਣੇ ਨਾਲ ਸੰਗਤ ਨੂੰ ਜੋੜਿਆ ਜਾ ਰਿਹਾ ਸੀ। ਨਰੋਈਆਂ ਕਦਰਾਂ ਕੀਮਤਾਂ ਨੂੰ ਉਤਸ਼ਾਹਿਤ ਕੀਤਾ

ਜਾ ਰਿਹਾ ਸੀ-

"ਕਿਲੇ ਪਏ ਵਿਕਾਰਾਂ ਦੇ ਢੱਠਦੇ ਸਨ,
ਨਾਮੀ ਤੋਪ ਸਤਿਨਾਮ ਦੀ ਦੱਗ ਰਹੀ ਸੀ।
ਇਰਦ ਗਿਰਦ ਸਨ ਝੁੰਡ ਪਰਵਾਨਿਆਂ ਦੇ
ਵਿਚ "ਰਾਮ" ਰੂਪੀ ਜੋਤ ਜੱਗ ਰਹੀ ਸੀ।".-

(ਸਿੱਖੀ ਸਿਦਕ-ਵਿਧਾਤਾ ਸਿੰਘ ਤੀਰ)

ਕੂਕਾ ਲਹਿਰ ਦੇ ਸ਼ਾਂਤ ਪਾਣੀਆਂ ਵਿਚ, ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਲਾਗੇ, ਖੁੱਲ੍ਹਮ ਖੁੱਲ੍ਹਾ ਗਊ ਮਾਸ ਵਿਕਣ ਸਦਕਾ, ਉਬਾਲ ਆ ਗਿਆ। ਆਪਣੇ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਲਈ ਅੰਗਰੇਜ਼ ਹਾਕਮਾਂ ਨੇ ਹਿੰਦੂ-ਸਿੱਖ/ਮੁਸਲਿਮ ਤਨਾਉ ਨੂੰ ਵਧਾਉਣ ਵਾਲੇ, ਕੋਝੇ ਹੱਥ ਕੰਡੇ ਵਰਤਣੇ ਸ਼ੁਰੂ ਕਰ ਦਿੱਤੇ। ਜਦੋਂ ਕਿਸੇ ਨੇ ਅੰਗਰੇਜ਼ਾਂ ਨੂੰ ੧੮੪੫ ਈ. ਵਾਲਾ, ਤਾਂਬੇ ਦੇ ਪੱਤਰੇ ਤੇ ਉਕਰਿਆ, ਦਰਬਾਰ ਸਾਹਿਬ ਵਿਚ ਲੱਗਿਆ, ਉਹ ਆਦੇਸ਼ ਯਾਦ ਕਰਵਾਇਆ ਜੋ ਅੰਗਰੇਜ਼ ਰੈਜ਼ੀਡੈਂਟ ਵਲੋਂ ਸੀ ਕਿ ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਏਗਾ ਤਾਂ ਜੁਆਬ ਦਿੱਤਾ, "ਉਸ ਸਮੇਂ ਸਿੱਖ ਪੰਜਾਬ ਦੇ ਹਾਕਮ ਸਨ, ਹੁਣ ਉਹ ਸਧਾਰਣ ਪਰਜਾ ਹਨ ਅਤੇ ਸਧਾਰਨ ਪਰਜਾ ਹਾਕਮਾਂ ਵਾਲੇ ਅਧਿਕਾਰਾਂ ਦੀ ਮੰਗ ਕ੍ਰਿਵੇਂ ਕਰ ਸਕਦੀ ਹੈ।" ਇਸ ਕੌਮੀ ਅਪਮਾਨ ਨੂੰ ਹੋਰ ਭਾਈਚਾਰਾ ਤਾਂ ਮਾਂ ਦੇ ਦੁੱਧ ਜਿਉਂ ਪੀ ਗਿਆ ਪਰ ਕੂਕੇ ਬੀਰਾਂ ਦੀਆਂ ਛਾਤੀਆਂ ਵਿਚ ਵਿਦਰੋਹ ਦੀ ਜੁਆਲਾ ਭੜਕ ਉੱਠੀ। ੧੪ ਜੂਨ ੧੮੭੧ ਈ, ਦੀ ਰਾਤ ਅੰਮ੍ਰਿਤਸਰ ਦੇ ਬੁੱਚੜਖਾਨੇ ਤੇ ਹਮਲਾ ਕਰਕੇ ਕੁਝ ਬੁੱਚੜਾਂ ਨੂੰ ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਇਸ ਕਾਂਡ ਵਿਚ ਲਹਿਣਾ ਸਿੰਘ, ਹਾਕਮ ਸਿੰਘ, ਫਤੇਹ ਸਿੰਘ, ਬੀਹਲਾ ਸਿੰਘ ਚਾਰੇ ਇਕੱਠੇ ਅਤੇ ੧੮੭੩ ਈ. ਵਿਚ ਫੜੇ ਜਾਣ ਤੇ ਝੰਡਾ ਸਿੰਘ ਫਾਂਸੀ ਦਿੱਤੇ ਗਏ। ਕੁਝ ਸਿੰਘ ਸਿਪਾਹੀ ਲਾਲ ਸਿੰਘ ਅਤੇ ਇਕ ਹੋਰ ਲਹਿਣਾ ਸਿੰਘ ਕਾਲੇਪਾਣੀ ਭੇਜ ਦਿੱਤੇ ਗਏ। ਲਛਮਣ ਸਿੰਘ ਚਾਹਲ (ਅੰਮ੍ਰਿਤਸਰ), ਮਿਹਰ ਸਿੰਘ ਲੋਪੋਕੇ ਅਤੇ ਭਗਵਾਨ ਸਿੰਘ ਮਰਹਾਣਾ ਮਫ਼ਰੂਰ ਘੋਸ਼ਿਤ ਕੀਤੇ ਗਏ। ਸੋ ਜੂਨ ੧੮੭੧ ਈ. ਤੋਂ ਲੈ ਕੇ ਮਾਰਚ ੧੯੧੨ ਈ, ਤੱਕ ਪੂਰੇ ਇਕਤਾਲੀ ਵਰ੍ਹੇ ਭਗਵਾਨ ਸਿੰਘ ਨੇ ਆਪਣਾ ਮਫ਼ਰੂਰੀ ਦਾ ਜੀਵਨ ਬਿਤਾਇਆ ਅਤੇ ਇੱਥੋਂ ਹੀ ਉਸਦੇ ਅੜਬੰਗੀ ਬਣਨ ਦੀ ਵਾਰਤਾ ਸ਼ੁਰੂ ਹੁੰਦੀ ਹੈ। ਰਾਇਕੋਟ ਕਤਲ ਕਾਂਡ ਵਿਚ ਜਿੱਥੇ ਅਗਲੇ ਮਹੀਨੇ ਹੀ ਬੁੱਚੜਾਂ ਨੂੰ ਸੋਧਿਆ ਗਿਆ ਸੀ, ਵਿਚ ਵੀ ਸਰਕਾਰੀ ਵਾਅਦਾ ਮੁਆਫ ਗਵਾਹ ਬਣਿਆ, ਗੁਲਾਬ ਸਿੰਘ ਇਉਂ ਦੱਸਦਾ ਹੈ-

"ਭਗਵਾਨ ਸਿੰਘ ਦੇ ਦੱਸਣ ਮੁਤਾਬਿਕ ਗੁਰੂ (ਸਤਿਗੁਰੂ ਰਾਮ ਸਿੰਘ) ਨੇ ਉਹਨਾਂ ਨੂੰ ਕਿਹਾ ਕਿ ਮਾਲਵੇ ਵਿਚ ਜਾਓ ਅਤੇ ਬੁੱਚੜਾਂ ਨੂੰ ਮਾਰੋ। ਇਸੇ ਕਰਕੇ ਭਗਵਾਨ ਸਿੰਘ, ਲਛਮਣ ਸਿੰਘ, ਜਵਾਹਰ ਸਿੰਘ ਅਤੇ ਉਹ (ਗੁਲਾਬ ਸਿੰਘ) ਅਗਲੀ ਸਵੇਰ ਛੁੱਟੀ ਲੈਣ ਵਾਸਤੇ ਗਏ। ਭਗਵਾਨ ਸਿੰਘ ਨੇਂ ਵੱਖਰਿਆਂ ਹੋ ਕੇ ਗੁਰੂ ਜੀ ਨਾਲ ਕੋਈ ਗੱਲਬਾਤ ਕੀਤੀ। ਫਿਰ (ਸਤਿਗੁਰੂ) ਰਾਮ ਸਿੰਘ ਨੇ ਕਿਹਾ-"ਅੱਛਾ! ਮਾਲਵੇ ਵਿਚ ਜਾਓ ਅਤੇ ਬੁੱਚੜਾਂ ਨੂੰ ਮਾਰੋ" ਅਤੇ ਉਹਨਾਂ ਨੂੰ ਵਿਦਾ ਕਰ ਦਿੱਤਾ। ਤੁਰਨ ਲੱਗਿਆਂ ਗੋਪਾਲ ਸਿੰਘ (ਸਤਿਗੁਰੂ ਜੀ ਦੀ ਦੁਕਾਨ ਦਾ ਇੰਚਾਰਜ-ਸ.ਸ. ਵਿਰਕ) ਨੇ ਭਗਵਾਨ ਸਿੰਘ ਨੂੰ ਖਰਚੇ ਵਾਸਤੇ ੧੨ ਰੁਪੇ ਦਿੱਤੇ ਜਿਹੜੇ ਉਸਨੇ (ਆਪਣੇ ਤੋਂ ਵਡੇਰੀ ਉਮਰ ਦੇ) ਗੁਲਾਬ ਸਿੰਘ ਨੂੰ ਪਕੜਾ ਦਿੱਤੇ। ਕਿ ਉਹਨਾਂ ਪਾਸ ਬਾਰਾ ਰੁਪੈ ਸਨ ਇਸ ਗੱਲ ਦੀ ਪੁਸ਼ਟੀ ਦੂਸਰਾ ਵਾਅਦਾ ਮੁਆਫ ਗਵਾਹ ਦਲ ਸਿੰਘ ਵੀ ਕਰਦਾ ਹੈ। ਉਹ ਚੱਲ ਪਏ ਅਤੇ ਗਿਆਨੀ ਸਿੰਘ ਤੋਂ ਤਲਵਾਰਾਂ ਦੀ ਮਦਦ ਲੈਕੇ ਦਲ ਸਿੰਘ ਅਤੇ ਦੂਜੇ ਜਣਿਆਂ ਨੇ (ਬੁੱਚੜ) ਕਤਲ ਕਰ ਦਿੱਤੇ।[2]

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ- "ਜੇੜੇ ਬੁੱਚੜ ਮਾਰਨੇ ਵਾਲੇ ਸਿੰਘ ਉਸ ਵਕਤ ਗੁਰਦੁਆਰੇ ਹਾਜ਼ਰ ਥੇ ਮੇਹਰ ਸਿੰਘ ਲੋਪੋਕੇ, ਅੜਬੰਗ ਸਿੰਘ ਮਰਾਣਾ, ਝੰਡਾ ਸਿੰਘ ਠੱਟਾ ਉਨ੍ਹਾਂ ਨੂੰ ਬਚਨ ਕੀਤਾ ਕੋਈ ਰੂਸਾਂ ਵੰਨੇ ਚਲੇ ਜਾਵੇ ਕੋਈ ਨੈਪਾਲ ਮੇਂ ਜਾਇ ਰਹੇ। ਕੋਇ ਕਿਧਰੇ ਕੋਈ ਕਿਧਰੇ ਖਿੰਡ ਜਾਓ। ਏਸ ਦੇਸ ਨਾ ਕੋਈ ਰਹੇ। ਤਤਕਾਲ ਸਿੰਘ ਖਿੰਡ ਗਏ ਕੋਈ ਇਕੱਲਾ ਕੋਈ ਦੋ।"[3]

ਸੰਤ ਇੰਦਰ ਸਿੰਘ ਚਕਰਵਰਤੀ ਦੀ ਲਿਖਤ ਮੁਤਾਬਿਕ ਭਗਵਾਨ ਸਿੰਘ ਅੜਬੰਗੀ ਮਲੇਰਕੋਟਲੇ ਦੇ ਸਾਕੇ ਵਿਚ ਵੀ ਸ਼ਾਮਲ ਸੀ। ਪਰ ਇਸ ਤੱਥ ਦੀ ਪੁਸ਼ਟੀ ਕਰਨੀ ਲੋੜੀਂਦੀ ਹੈ। ਉਂਝ ਤੇ ਕੋਟਲੇ ਦੇ ਸਾਕੇ ਤੋਂ ਬਾਅਦ ਤਕਰੀਬਨ ੪੦-੫੦ ਸਿੰਘ ਰੜ ਪਿੰਡ ਤੋਂ ਹਰਨ ਹੋ ਗਏ ਸਨ ਜੋ ਮੁੜ ਕਦੇ ਵੀ ਸਰਕਾਰ ਦੇ ਕਾਬੂ ਨਹੀਂ ਆਏ। ਭੈਣੀ ਸਾਹਿਬ ਤੋਂ ਤੁਰਨ ਵੇਲੇ ਸਿੰਘਾਂ ਦੀ ਗਿਣਤੀ ਬਾਬਾ ਕਾਲਾ ਸਿੰਘ ਨੰਗਲ ਦੀ ਲਿਖਤ ਮੁਤਾਬਿਕ "ਸੱਤਾ ਵੀਹਾਂ" ਸੀ। ਮਲੇਰਕੋਟਲੇ ਦਾ ਭਿਆਨਕ

ਸਾਕਾ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਦੇਸ਼ ਨਿਕਾਲਾ ਜਨਵਰੀ ੧੮੭੨ ਈ. ਵਿਚ ਵਾਪਰਿਆ ਹੈ। ਇਸ ਤੋਂ ਪਿਛੋਂ ਨਾਮਧਾਰੀ ਪੰਥ ਅਤੇ ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਤੇ ਸਖਤੀਆਂ ਦਾ ਜੋ ਝੱਖੜ ਝੁੱਲਿਆ ਉਸਦੀ ਮਿਸਾਲ ਇਤਿਹਾਸ ਵਿਚ ਵਿਰਵੀ ਹੀ ਮਿਲਦੀ ਹੈ। ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅੱਗੇ ਪੁਲਿਸ ਚੌਕੀ ਸਥਾਪਿਤ ਕਰ ਦਿੱਤੀ। ਸਿਰਫ ਪੰਜ ਸਿੰਘ ਅੱਠਾਂ ਪਹਿਰਾਂ ਵਿਚ ਗੁਰੂ ਹਰੀ ਸਿੰਘ ਜੀ ਦੇ ਅਤੇ ਗੁਰ ਅਸਥਾਨ ਦੇ ਦਰਸ਼ਨਾਂ ਲਈ ਅੰਦਰ ਜਾਣ ਦਿੱਤੇ ਜਾਂਦੇ ਸਨ। ਬਾਕੀ ਗੁਰੂ ਦਰਸ਼ਨ ਅਭਿਲਾਖੀ ਸਿੰਘ, ਭੁੱਖੇ ਭਾਣੇ ਭੈਣੀ ਸਾਹਿਬ ਦੇ ਆਲੇ ਦੁਆਲੇ ਰੋਹੀਆਂ, ਟਿਬਿਆਂ, ਜੰਗਲਾਂ, ਬੀਆਬਾਨਾਂ ਵਿਚ ਲੁਕ ਛਿਪ ਕੇ, ਦਰਸ਼ਨ ਕਰਨ ਲਈ ਆਪਣੀ ਵਾਰੀ ਦੀ ਉਡੀਕ ਕਰਦੇ। ਪੰਜ ਜਾਂ ਇਸ ਤੋਂ ਵੱਧ ਨਾਮਧਾਰੀਆਂ ਦਾ ਇਕ ਥਾਂ ਇਕੱਤਰ ਹੋਣਾ ਕਨੂੰਨੀ ਤੌਰ ਤੇ ਸਜ਼ਾਯੋਗ ਜੁਰਮ ਗਿਣਿਆ ਜਾਂਦਾ ਸੀ। ਉਹ ਆਪਣੇ ਧਾਰਮਿਕ ਕਰਮ ਕਾਂਡ ਪਾਠ, ਦੀਵਾਨ, ਹਵਨ, ਵਰਨੀਆਂ ਲਈ ਵੀ ਸਰਕਾਰੀ ਆਗਿਆ ਲਏ ਬਿਨਾਂ ਕੁਝ ਨਹੀਂ ਸਨ ਕਰ ਸਕਦੇ। ਨਾਮਧਾਰੀਆਂ ਨੂੰ ਫਾਂਸੀਆਂ ਤੇ ਲਟਕਾ ਦਿੱਤਾ ਗਿਆ, ਤੋਪਾਂ ਨਾਲ ਉਡਾ ਦਿੱਤਾ ਗਿਆ, ਕਾਲੇ ਪਾਣੀ ਅਤੇ ਹੋਰਨਾਂ ਕੈਦਖਾਨਿਆਂ ਵਿਚ ਸੁੱਟ ਦਿੱਤਾ ਗਿਆ। ਉਹਨਾਂ ਦੇ ਘਰ ਘਾਟ ਢਹਿ ਢੇਰੀ ਕਰ ਦਿੱਤੇ ਗਏ। ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਸਿੱਖ ਪੰਥ ਦੇ ਤਖਤਾਂ ਤੋਂ ਉਹਨਾਂ ਵਿਰੁਧ ਸਿੱਖ ਨਾ ਹੋਣ ਦੇ ਫਤਵੇ ਜਾਰੀ ਕਰ ਦਿੱਤੇ ਗਏ। ਰਾਜ ਸੱਤਾ ਅਤੇ ਧਰਮ ਸੱਤਾ ਨੂੰ ਕੂਕਿਆਂ ਵਿਰੁੱਧ ਖੁੱਲ੍ਹ ਖੇਡਣ ਦਾ ਮੌਕਾ ਮਿਲ ਗਿਆ।

ਕੂਕਿਆਂ ਦਾ ਮਹਿਬੂਬ ਸਤਿਗੁਰੂ ਰਾਮ ਸਿੰਘ ਆਪਣੇ ਪਰਿਵਾਰਿਕ ਮੈਂਬਰਾਂ, ਜਾਨ ਤੋਂ ਪਿਆਰੇ ਕੂਕਿਆਂ ਤੋਂ, ਦੂਰ ਪਰਦੇਸ ਵਿਚ ਬੈਠਾ ਸੀ-ਕਿੱਥੇ ਬੈਠਾ ਸੀ ਇਹ ਕਿਸੇ ਨੂੰ ਪਤਾ ਨਹੀਂ ਸੀ। ਕਿਤੇ ਜਾਕੇ ਤਿੰਨ ਸਾਲਾਂ ਬਾਅਦ ਐਸ.ਪੀ. ਬਾਰ ਬਟਨ ਦੀ ਰਹਿਮ ਦਿਲ ਮੇਮ ਦੀ ਸੂਹ ਤੇ ਬਾਬਾ ਦਰਬਾਰਾ ਸਿੰਘ ਰਾਇਪੁਰੀਆ ਰੰਗੂਨ ਗਏ ਅਤੇ ਦਰਸ਼ਨ ਦਾਤ ਪ੍ਰਾਪਤ ਕਰਕੇ ਤਪਦਾ ਹਿਰਦਾ ਸ਼ਾਂਤ ਕਰ ਆਏ ਕਿਉਂ ਜੁ ਬਕੌਲ ਹਾਸ਼ਮ ਕਵੀ-

"ਆਤਿਸ਼ ਜਾਣ ਬਿਰ੍ਹੋਂ ਦੀ ਆਤਿਸ਼,
ਵਿਚ ਤੇਜੀ ਬਹੁਤ ਪਛਾਤੀ।
ਸੋਹਣੀ ਰੋਜ ਮਿਲੇ ਤਰ ਨਦੀਆਂ,
ਪਰ ਸਰਦ ਨਾ ਹੋਵੇ ਛਾਤੀ।
ਓੜਕ ਏਸ ਸੋਜ਼ ਦੇ ਧਾਰੋਂ,
ਉਹ ਬੈਠ ਖ਼ੂਨ ਵਿਚ ਨਹਾਤੀ।
ਹਾਸ਼ਮ ਮੋਇਆ ਬਾਝ ਨਹੀਂ ਮਿਲਦਾ,
ਅਸਾਂ ਖ਼ੂਬ ਸਹੀ ਕਰ ਜਾਤੀ।

ਸਤਿਗੁਰੂ ਜੀ ਤੋਂ ਬਾਬਾ ਜੀ, ਗੁਰੂ ਹਰੀ ਸਿੰਘ ਜੀ ਨੂੰ ਪੰਥ ਦਾ ਸਿਰ ਕਰਤਾ ਜਾਨਣ ਵਾਲਾ, ਹੁਕਮਨਾਮਾ ਲੈ ਕੇ ਆਏ। ਹੋਰ ਵੀ ਬਹੁਤ ਸਾਰੇ ਨੀਤੀ ਗਤ ਮਸਲੇ ਵਿਚਾਰੇ ਗਏ। ਨਾਮਬਾਣੀ ਅਤੇ ਸਿਦਕ ਭਰੋਸੇ ਦੇ ਸਿਰ ਤੇ, ਪੰਥਕ ਏਕਤਾ ਨੂੰ ਕਾਇਮ ਰੱਖਦਿਆਂ, ਮੁਸ਼ਕਿਲਾਂ ਦੇ ਸਾਗਰ ਪਾਰ ਕਰਨ ਦਾ ਹੁਕਮ ਹੋਇਆ। ਹੁਣ ਤਾਂ ਨਾਮਧਾਰੀ ਸਿੰਘਾਂ ਦੇ ਪੂਰਾਂ ਦੇ ਪੂਰ ਗੁਰੂ ਦਰਸ਼ਨਾਂ ਲਈ ਰੋਜ਼ ਰੰਗੂਨ ਦੀ ਰਾਹ ਫੜਨ ਲੱਗ ਪਏ। ਪਹਿਲਾਂ ਪੰਜਾਬ ਤੋਂ ਰੇਲ ਰਾਹੀਂ ਕਲਕੱਤੇ। ਫਿਰ ਕਲਕਤਿਓਂ ਸੱਤਾਂ ਦਿਨਾਂ ਵਿਚ ਸਮੁੰਦਰੀ ਜਹਾਜ਼ ਰੰਗੂਨ ਪੁੱਜਦਾ। ਰਾਹ ਦੀਆਂ ਦੁਸ਼ਵਾਰੀਆਂ। ਭੇਸ ਬਦਲ ਕੇ ਜਾਣਾ ਪੈਂਦਾ। ਗੱਡੀ ਵਿਚ ਜਿੱਥੇ ਵੀ ਨਾਮਧਾਰੀ ਬਾਣੇ ਵਿਚ ਕੋਈ ਸਿੰਘ ਨਜ਼ਰੀਂ ਆਉਂਦਾ ਪੁਲੀਸ ਗਿਰਫਤਾਰ ਕਰ ਲੈਂਦੀ। ਸਤਿਗੁਰੂ ਜੀ ਦੇ ਬੰਗਲੇ ਤੇ ਦਿਨ ਰਾਤ ਸੰਗੀਨਾਂ ਦੇ ਪਹਿਰੇ। ਦਿਨੇ ਕਾਲਿਆਂ ਦੇ, ਰਾਤ ਨੂੰ ਗੋਰਿਆਂ ਦੇ। ਜੇ ਕੋਈ ਸਤਿਗੁਰੂ ਜੀ ਨਾਲ ਗੱਲ ਕਰਦਾ, ਖ਼ਤ ਪੱਤਰਾਂ ਦਾ ਵਟਾਂਦਰਾ ਕਰਦਾ, ਫੜਿਆ ਜਾਂਦਾ ਉਸੇ ਵਕਤ ਕੈਦ ਵਿਚ ਸੁੱਟਣ ਦਾ ਹੁਕਮ ਲਿਖ ਕੇ, ਰੰਗੂਨ ਦੇ ਬੰਗਲੇ ਦੇ ਬਾਹਰ ਲਾਇਆ ਹੋਇਆ ਸੀ। ਪਰ ਗੁਰੂ ਪ੍ਰੇਮੀ ਇਹਨਾਂ ਸਿੰਘਾਂ ਦੇ ਹੌਸਲੇ ਇਹ ਦੁਸ਼ਵਾਰੀਆਂ ਨਹੀਂ ਡੇਗ ਸਕੀਆਂ। ਲੋਪੋਕਿਆਂ ਦੇ ਮਿਹਰ ਸਿੰਘ ਨੇ ਜੋ ਹੁਣ ਸੰਤਾ ਸਿੰਘ ਦੇ ਨਾਮ ਹੇਠ ਡੇਰੇ ਭੈਣੀ ਸਾਹਿਬ ਮਫਰੂਰੀ ਜੀਵਨ ਵਿਚ ਰਹਿ ਰਿਹਾ ਸੀ, ਕਿਸੇ ਸਿੰਘ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਤੋਂ ਰੰਗੂਨ ਦਰਸ਼ਨਾਂ ਲਈ ਆਉਣ ਦੀ ਆਗਿਆ ਮੰਗੀ ਤਾਂ ਭਾਈ ਕਾਹਨ ਸਿੰਘ ਬੁਰਜ ਰਾਇ ਕੇ (ਅੰਮ੍ਰਿਤਸਰ) ਨੂੰ ਸੰਬੰਧਿਤ ਹੁਕਮਨਾਮੇ ਵਿਚ ਸਤਿਗੁਰੂ ਜੀ ਇਉਂ ਫੁਰਮਾਉਂਦੇ ਹਨ-

"ਅਰ ਭਾਈ ਕਾਨ੍ਹ ਸਿੰਘ, ਮਿਹਰ ਸਿੰਘ ਨੂੰ ਆਖਣਾ ਏਥੇ ਨਾ ਆਵੇ ਸਾਡੇ ਪਾਸ। ਏਧਰੇ ਲੁਕ ਛਿਪ ਕੇ ਦਿਨ ਕੱਟ ਲੈ। ਕੋਈ ਦਿਨ ਦਾ ਈ ਕਸ਼ਟ ਹੈ। ਭਾਈ ਤੁਸਾਂ ਦੇ ਈ ਪੈਰੋਂ ਕੰਗ ਉਠੀ ਹੈ ਪਹਿਲੇ। ਅਛਾ ਕੋਈ ਚਿੰਤਾ ਨਹੀਂ, ਗੁਰੂ ਜੀ ਦਾ ਹੁਕਮ

ਏਸੇ ਤਰ੍ਹਾਂ ਦਾ ਸੀ ਜੀ, ਸਾਡੇ ਕੀ ਬਸ ਹੈ। ਜੇ ਏਥੇ ਮਿਲਨ ਦੇਣ ਤਾਂ ਭਾਵੇਂ ਸੈਂਕੜੇ ਆਇ ਜਾਣ। ਬਾਤਿ ਤੇ ਏਹੁ ਹੈ ਬੜੀ ਜੋ ਖਰਚੁ ਖੇਚਲ ਬਹੁਤੁ ਹੈ ਏਥੇ ਆਉਣ ਦੀ ਅਰ ਮੇਲਾ ਕੁਛ ਨਾਹੀ ਹੁੰਦਾ ਹੈ। ਜੈਸਾ ਮੇਲਾ ਹੁੰਦਾ ਹੈ ਕੁਛ ਤਿਰਪਤਿ ਨਹੀਂ ਹੁੰਦੀ ਦਰਸਨ ਮੇਲੇ ਦੀ। ਨਾ ਬੋਲਣ ਦਿੰਦੇ ਹੈ ਨਾ ਖੜਾ ਈ ਹੋਣ ਦਿੰਦੇ ਹੈ ਹਮਾਰੇ ਪਾਸ। ਐ ਹਵਾਲ ਹੈ ਏਥੇ ਦਾ, ਅਗੇ ਗੁਰੂ ਜਾਣੇ ਗੁਰੂ ਨੇ ਜੋ ਕਰਨੀ ਹੈ।"[੪]

ਕਤਲ ਕੇਸ ਵਿਚ ਮਫਰੂਰ ਵਿਅਕਤੀ, ਫਿਰ ਵੀ ਗੁਰੂ ਦਰਸ਼ਨਾਂ ਦੀ ਐਨੀ ਸਿੱਕ। ਭਾਈ ਮੋਹਰ ਸਿੰਘ ਤਾਂ ਹੁਕਮ ਦੀ ਉਲੰਘਣਾ ਨਾ ਕਰ ਸਕੇ ਪਰ ਭਗਵਾਨ ਸਿੰਘ ਹੋਰਾਂ ਨੇ ਸਿਰ ਤਲੀ ਤੇ ਧਰ ਲਿਆ ਉਹਨੂੰ ਪਤਾ ਸੀ ਅੰਮ੍ਰਿਤਸਰ ਕਾਂਡ ਦਾ ਮਫਰੂਰ ਝੰਡਾ ਸਿੰਘ ਜਦੋਂ ਪਕੜਿਆ ਗਿਆ ਸੀ ਤਾਂ ਦੋ ਸਾਲ ਬਾਅਦ ਵੀ ਉਸੇ ਕੇਸ ਵਿਚ ਸਰਕਾਰ ਨੇ ਫਾਹੇ ਟੰਗ ਦਿੱਤਾ ਸੀ। ਹੁਕਮਨਾਮਿਆਂ ਦੀ ਭੂਮਿਕਾ ਵਿਚ ਜਸਵਿੰਦਰ ਸਿੰਘ ਹਿਸਟੋਰੀਅਨ ਲਿਖਦੇ ਹਨ- "ਅੰਮ੍ਰਿਤਸਰ ਬੁੱਚੜ ਕੇਸ ਵਿਚ ਫਰਾਰ ਭਗਵਾਨ ਸਿੰਘ ਗਿਰਫਤਾਰੀ ਦੇ ਖ਼ਤਰੇ ਤੋਂ ਵੀ ਨਾ ਡਰਿਆ ਅਤੇ ਰੰਗੂਨ ਪੁੱਜ ਸਤਿਗੁਰੂ ਦੇ ਚਰਨਾਂ ਵਿਚ ਨਾ ਮੱਥਾ ਟੇਕਿਆ।"[੫]

ਆਪਣੀ ਮਫਰੂਰੀ ਦਾ ਜ਼ਿਆਦਾ ਸਮਾਂ ਭਗਵਾਨ ਸਿੰਘ ਮਾਲਵੇ ਵਿਚ ਕੱਟਿਆ ਕਰਦਾ ਸੀ ਉਹ ਵੀ ਬੱਪੀਆਣਾ (ਮਾਨਸਾ) ਅਤੇ ਉਸ ਦੇ ਲਾਗੇ ਚਾਗੇ ਹੋਰਨਾਂ ਪਿੰਡਾਂ ਵਿਚ। ਉਹ ਪਹਿਚਾਣ ਤੋਂ ਬਚਣ ਲਈ ਭਗਵੀ ਚਾਦਰ ਦੀ ਗਿਲਤੀ ਮਾਰੀ ਰੱਖਦਾ ਅਤੇ ਸਿਰ ਤੇ ਵੀ ਭਗਵੀ ਦਸਤਾਰ ਸਜਾਉਂਦਾ। ਇਕ ਹੱਥ ਵਿਚ ਸਾਧੂਆਂ ਵਾਲਾ ਭਿੱਖਿਆ ਪਾਤਰ-ਚਿੱਪੀ ਰੱਖਦਾ ਅਤੇ ਦੂਸਰੇ ਵਿਚ ਉਸਦਾ ਦੁਸ਼ਟ-ਸੋਧਕ ਖੂੰਡਾ ਹੁੰਦਾ ਸੀ। ਉਸ ਦਾ ਕੰਮ ਢੰਗ ਗੁਰੀਲਾ ਯੁੱਧ ਵਾਲਾ ਸੀ। ਉਹ ਪੁਲੀਸ ਦੇ ਮੁਖਬਰਾਂ ਅਤੇ ਕੂਕਿਆਂ ਨੂੰ ਤੰਗ ਕਰਨ ਵਾਲਿਆਂ ਤੋਂ ਗਿਣ ਗਿਣ ਕੇ ਬਦਲੇ ਲੈਂਦਾ। ਪਿੰਡ ਮਾਈਸਰ ਖਾਨਾ ਦਾ ਇਕ ਲੰਬੜਦਾਰ ਨਾਮਧਾਰੀ ਸਿੰਘਾਂ ਨੂੰ ਕਿਸੇ ਨਾਂ ਕਿਸੇ ਮੁਸੀਬਤ ਵਿਚ ਫਸਾਈ ਰੱਖਦਾ ਸੀ। ਇਕ ਦਿਨ ਅੜਬੰਗੀ ਜਟ ਦੇ ਭੇਸ ਵਿਚ ਉਸ ਪਾਸ ਥੋਹੜਾ ਜਿਹਾ ਦਿਨ ਰਹਿੰਦਿਆਂ ਪੁੱਜ ਗਿਆ ਅਤੇ ਉਸਦੇ ਬੂਹੇ ਅੱਗੇ ਭੈੜਾ ਜਿਹਾ ਮੂੰਹ ਬਣਾ ਕੇ ਬਹਿ ਗਿਆ। ਪੁੱਛਣ ਤੇ ਕਹਿੰਦਾ "ਸਰਦਾਰਾ ਮੇਰੇ ਦੋ ਝੋਟੇ ਸਨ ਉਹ ਬਦਮਾਸ਼ਾਂ ਨੇ ਖੋਹ ਲਏ ਹਨ। ਮੈਂ ਲੰਬੜਦਾਰਾ ਤੇਰਾ ਨਾਂ ਵੀ ਲਿਆ ਕਿ ਉਸਦਾ ਬੰਦਾ ਹਾਂ, ਪਰ ਉਹ ਨਹੀਂ ਟੱਲੇ। ਗਰੀਬ ਮਾਰਿਆ ਜਾਵਾਂਗਾ। ਜੇ ਝੋਟੇ ਮੁੜਾ ਦੇਵੇਂ ਤਾਂ ਮੈਂ ਤੈਨੂੰ ਵੀਹ ਰੁਪਈਏ ਦੇ ਦਿਆਂਗਾ।" ਅੜਬੰਗੀ ਦਾ ਦਾਅ ਕੰਮ ਕਰ ਗਿਆ। ਉਹ ਲਾਲਚੀ ਲੰਬੜਦਾਰ ਡਾਂਗ ਫੜਕੇ, ਉਸ ਨਾਲ ਵਾਹਵਾ ਦੂਰ ਪਿੰਡੋਂ ਨਿਕਲ ਆਇਆ। "ਕਿੱਥੇ ਨੇ ਤੇਰੇ ਬਦਮਾਸ਼" ਉਹ ਕਾਹਲਾ ਪੈ ਕੇ ਬੋਲਿਆ। "ਅਹੁ ਵੇਖ ਹੁਣੇ ਤੇਰੇ ਸਾਹਮਣੇ ਆਉਣ ਵਾਲੇ ਨੇ" ਜਦੋਂ ਉਸ ਦੱਸੀ ਦਿਸ਼ਾ ਵੱਲ ਧੌਣ ਘੁਮਾਈ ਤਾਂ ਪਿਛੋਂ ਪਰਨਾ ਉਸ ਦੇ ਗਲ ਵਿਚ ਪਾਕੇ ਵੱਟਣਾ ਚਾਹੜ ਦਿੱਤਾ। ਆਨੇ ਬਾਹਰ ਆ ਗਏ। ਚਾਕੂ ਨਾਲ ਸ਼ਾਹ ਰਗ ਵੱਡੀ ਅਤੇ ਲਾਸ਼ ਧੂਹ ਕੇ ਛੱਪੜ ਦੇ ਲਾਗੇ ਲੈ ਗਿਆ। ਕੱਚੀਆਂ ਇੱਟਾਂ ਪੱਥੀਆਂ ਪਈਆਂ ਸਨ। ਉਪਰ ਚੱਠਾ ਚਿਣ ਦਿੱਤਾ। ਛੇ ਕੁ ਮਹੀਨੇ ਬਾਅਦ ਜਦੋਂ ਇੱਟਾਂ ਵਾਲੇ ਇੱਟਾਂ ਲੈਣ ਗਏ ਤਾਂ ਚੱਠੇ ਹੇਠਲਾ ਪਿੰਜਰ ਲੰਬੜਦਾਰ ਦੇ ਪਾਪਾਂ ਦੀ ਤਸਦੀਕ ਕਰਕੇ ਬਿਦੇਸ਼ੀ ਅਤੇ, ਕੂਕਿਆਂ ਨੂੰ ਦੁੱਖ ਦੇਣ ਵਾਲੀ ਰਿਆਸਤੀ ਹਕੂਮਤ ਦਾ ਮੂੰਹ ਚਿੜਾ ਰਿਹਾ ਸੀ।

ਆਪਣੀ ਕਿਸੇ ਕਾਰਵਾਈ ਨੂੰ ਅੰਜਾਮ ਦੇਣ ਲਈ, ਉਹ ਹਰ ਵਾਰ ਕੋਈ ਨਾ ਕੋਈ ਨਵੀਂ ਤਰਕੀਬ ਵੀ ਖੋਜ ਲੈਂਦਾ ਸੀ। ਬਹੁਤ ਉਪਜਾਊ ਦਿਮਾਗ ਸੀ। ਇਕ ਪੰਥ ਦੋਖੀ ਉੱਚੇ ਚੁਬਾਰੇ ਤੇ ਸੌਂਦਾ ਸੀ। ਉਸਦੇ ਸ਼ਰੀਕੇ ਵਿਚੋਂ ਇਕ ੧੦-੧੨ ਸਾਲ ਦਾ ਬੱਚਾ ਸੀ, ਜਿਹਨਾਂ ਨੂੰ ਵੀ ਉਹ ਤੰਗ ਕਰਦਾ ਰਹਿੰਦਾ ਸੀ। ਸਾਧੂ ਵੇਸ ਵਿਚ ਵਿਚਰਦੇ ਅੜਬੰਗੀ ਨੇ ਉਸ ਬਾਲਕ ਨੂੰ ਕਿਸੇ ਟਿਕਾਣੇ ਤੇ ਮਿਲਣਾ ਗਿਲਣਾ ਸ਼ੁਰੂ ਕੀਤਾ। ਇਕ ਟੋਕਾ ਉਸ ਨੂੰ ਲੈ ਦਿੱਤਾ ਅਤੇ ਬੇਰੀ ਦੀਆਂ ਟਾਹਣੀਆਂ ਕੱਟਣ ਦੀ ਪ੍ਰੈਕਟਿਸ ਬੱਚੇ ਤੋਂ ਸ਼ੁਰੂ ਕਰਵਾ ਦਿੱਤੀ। ਪਹਿਲੇ ਦਿਨ ਉਂਗਲੀ ਜਿੱਡੀ ਟਾਹਣੀ ਵੱਢੀ। ਫਿਰ ਉਸ ਤੋਂ ਵੱਡੀ। ਫਿਰ ਹੋਰ ਵੱਡੀ। ਜਦੋਂ ਹਫਤੇ ਕੁ ਬਾਅਦ ਬਾਂਹ ਜਿੱਡੀ ਮੋਟੀ ਸ਼ਾਖਾ ਬੱਚਾ ਇਕ ਵਾਰ ਵਿਚ ਵੱਢਣ ਦੇ ਸਮਰੱਥ ਹੋਇਆ ਤਾਂ ਅੱਧੀ ਕੁ ਰਾਤ ਉਸ ਨੂੰ ਪਉੜੀ ਲਾਕੇ, ਟੋਕਾ ਦੇ ਕੇ, ਚੁਬਾਰੇ ਤੇ ਚਾੜ੍ਹ ਦਿੱਤਾ। ਦੁਸ਼ਮਣ ਦਾ ਸਿਰ ਅਬੋਧ ਬਾਲਕ ਇਕੋ ਟੱਪੇ ਵਿਚ ਕੱਟ ਆਇਆ। ਦਿਨ ਚੜ੍ਹੇ ਤਫਤੀਸ਼ ਸ਼ੁਰੂ ਹੋਈ। ਬੰਦਾ ਮਰਿਆ ਪਿਆ। ਪਰ ਪਉੜੀ ਦੇ ਕੋਲ ਪੈੜ ੧੦-੧੨ ਸਾਲਾਂ ਦੇ ਜੁਆਕ ਦੀ। ਸਾਰੇ ਇਹਨੂੰ ਖੁਦਾਈ ਕਹਿਰ ਸਮਝ ਕੇ ਚੁੱਪ ਕਰ ਰਹੇ। ਕੇਸ ਘੱਟੇ ਕੌਡੀਆਂ ਰਲ ਗਿਆ।

ਜਿਸ ਕਾਰਵਾਈ ਨੇ ਅੜਬੰਗੀ ਦੇ ਨਾਮ ਨੂੰ ਪੰਜਾਬ ਭਰ

ਵਿਚ ਵਿਖਿਆਤ ਕਰਕੇ ਉਸਨੂੰ ਇਤਿਹਾਸ ਦਾ ਅਮਰ ਪਾਤਰ ਬਣਾ ਦਿੱਤਾ, ਉਹ ਹੈ ਭੈਣੀ ਸਾਹਿਬ ਪੁਲੀਸ ਚੌਕੀ ਦੇ ਸਿਪਾਹੀ ਗੋਂਦਾ ਖਾਨ ਪਠਾਣ ਦੀ ਹੱਤਿਆ, ਜਨਵਰੀ ੧੮੮੩ ਈ. ਵਿਚ। ਸਾਡਾ ਪਹਿਲਾ ਵਾਰਤਕ-ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦਾ ਹੈ-

"ਫੇਰ ਗੋਂਦਾ ਸਿਪਾਹੀ ਆਇਆ ਰਾਮ ਦਾਸ ਪੁਰੇ ਮੇਂ ਨੌਕਰੀ ਲਵਾਇਕੇ। ਵਾਹਯਾਤ ਬਕਣਾ ਆਪਣਾ ਬਡਾ ਜੋਰ ਜਣਾਵੇ। ਕਹੇ ਕਿ ਮੇਰੇ ਸਾਮ੍ਹਣੇ ਦੋ ਸਿੰਘ ਆਵਣ ਤਾਂ ਭੀ ਮੈਂ ਕੁਝ ਨਹੀਂ ਜਾਣਦਾ ਹਾਂ। ਦੋ ਦੋ ਨੂੰ ਫੜ ਕੇ ਮਾਰ ਦੇਵਾਂ। ਸਿੰਘਾਂ ਕੀ ਬੇਅਦਬੀ ਕਰਨੇ ਲੱਗਾ। ਗਾਲ੍ਹਾਂ ਕੱਢਣੀਆਂ, ਇੱਜ਼ਤ ਭੀ ਲਾਹੁਨੀ, ਧੱਕੇ ਭੀ ਦੇਣੇ ਆਏ ਸਿੰਘਾਂ ਨੂੰ। ਬੜਾ ਹੰਕਾਰੀ ਜੀਵ ਸੀ। ਨਾਲੇ ਘੂਰੇ ਨਾਲ ਖਾਵੇ। ਜੇ ਲਿਖਨ ਦੇ ਵੇਲੇ ਤੋਂ ਬਾਦ ਸਿੰਘ ਆਇ ਜਾਵੇ ਧੱਕੇ ਦੇ ਕੇ ਕੱਢ ਦੇਣਾ, ਪਟੜੀ ਸੇ ਬਾਹਰ ਕਰਨਾ।"[6]

ਸਿਪਾਹੀ ਗੋਂਦਾ ਏਨਾ ਵਧਿਆ ਸੀ ਕਿ ਮਾਤਾ ਜਿਉਣ ਕੌਰ ਜੀ (ਗੁਰੂ ਹਰੀ ਸਿੰਘ ਜੀ ਦੇ ਮਹਿਲ) ਦੇ ਹੱਥੋਂ ਸ਼ਰਦਾਈ ਦਾ ਭਰਿਆ ਗੜਵਾ ਫੜ ਕੇ ਡੋਹਲ ਦਿੰਦਾ ਸੀ ਕਿ ਮਤਾਂ ਆਪ ਲੁਕੇ ਸਿੰਘਾਂ ਨੂੰ ਇਹ ਜਲ ਪਾਣੀ ਛਕਾਉਣ। ਇਕ ਦਿਨ ਸਾਧੂ ਵੇਸ ਵਿਚ ਅੜਬੰਗੀ ਭੈਣੀ ਸਾਹਿਬ ਤੋਂ ਬਾਹਰ ਮਲੇਆਣੇ ਪਾਸ ਗੁਰੂ ਹਰੀ ਸਿੰਘ ਜੀ ਨੂੰ ਮਿਲ ਪਿਆ। ਸੁੱਖ ਸਾਂਦ ਦੱਸਣ ਪੁੱਛਣ ਬਾਅਦ ਗੁਰੂ ਜੀ ਨੇ ਫੁਰਮਾਇਆ ਕਿ ਗੋਂਦਾ ਗੰਦਾ ਸਿੰਘਾਂ ਨੂੰ ਜ਼ਿਆਦਾ ਹੀ ਤੰਗ ਕਰ ਰਿਹਾ ਹੈ। ਏਨੇ ਨੂੰ ਗੋਂਦਾ ਸਿਪਾਹੀ ਅਤੇ ਚੌਕੀ ਦਾ ਮੁਨਸ਼ੀ ਗੁਪਤ ਸੂਚਨਾ ਦੇ ਆਧਾਰ ਤੇ ਅੜਬੰਗੀ ਨੂੰ ਫੜਨ ਲਈ ਆਉਂਦੇ ਦਿੱਸੇ। ਅੜਬੰਗੀ ਗੁਰੂ ਜੀ ਨੂੰ ਮੱਥਾ ਟੇਕ ਕੇ ਕਾਹਲੇ ਕਦਮਾਂ ਨਾਲ ਚੱਲ ਪਿਆ। ਉਹ ਚਾਹੁੰਦਾ ਸੀ ਕਿ ਗੋਂਦੇ ਦਾ ਕੰਮ ਤਾਂ ਤਮਾਮ ਕਰਨਾ ਹੈ ਪਰ ਜਦੋਂ ਕਿਤੇ ਗੁਰੂ ਹਰੀ ਸਿੰਘ ਜੀ ਲਾਗੇ ਚਾਗੇ ਨਾ ਹੋਣ। ਸਾਧ ਅੱਗੇ ਅੱਗੇ ਪੁਲਿਸ ਪਿੱਛੇ ਪਿੱਛੇ। ਅੜਬੰਗੀ ਨੇ ਦੋ ਕਸ਼ਮੀਰੀ ਲੋਈਆਂ, ਕੁਝ ਪਿੰਨੀਆਂ ਜੋ ਮਾਤਾ ਜਿਉਣ ਕੌਰ ਜੀ ਨੇ ਉਸ ਨੂੰ ਦਿੱਤੀਆਂ ਸਨ ਅਤੇ ਪੰਝੀ ਰੁਪੈ ਚਾਂਦੀ ਦੇ ਗੋਂਦੇ ਵੱਲ ਛਣਕਾਉਂਦਿਆਂ ਹੋਇਆ ਸੁੱਟੇ ਕਿ ਆਹ ਲੈ ਜਾ ਅਤੇ ਮਗਰੋਂ ਲਹਿ ਜਾ। ਉਸ ਨੇ ਕਿਹਾ "ਤੂੰ ੧੮੭੧ ਈ. ਦਾ ਅੰਮ੍ਰਿਤਸਰ ਕਾਂਡ ਦਾ ਮਫਰੂਰ ਹੈਂ। ਪੰਜ ਸੌ ਰੁਪੈ ਸਰਕਾਰ ਨੇ ਤੇਰੇ ਸਿਰ ਦਾ ਇਨਾਮ ਰੱਖਿਆ ਹੈ, ਜਿਊਂਦੇ ਜਾਂ ਮੁਰਦੇ ਦਾ। ਤੈਨੂੰ ਮਾਰਕੇ ਪੂਰਾ ਪੰਜ ਸੌ ਲਵਾਂਗਾ। ਏਨੇ ਨਾਲ ਮੈਂ ਨਹੀਂ ਵਿਰਚਦਾ।" ਖੈਰ ਗੁਸਾਈਆਣੇ ਲਾਗੇ ਜਦੋਂ ਪਿੰਡ ਕੋਟ ਦੀ ਜੂਹ ਆ ਗਈ ਤਾਂ ਅੜਬੰਗੀ ਵੀ ਸ਼ੇਰ ਹੋ ਗਿਆ ਕਿ ਹੁਣ ਮੈਂ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਹਾਂ। ਗੁਰੂ ਜੀ ਤੇ ਕੋਈ ਵਜ਼ਨ ਨਹੀਂ ਆਏਗਾ। ਮੁਕਾਬਲਾ ਹੋ ਗਿਆ। ਗੋਂਦਾ ਭਰ ਜੁਆਨ ਅੜਬੰਗੀ ਬਿਰਧ ੬੦-੬੫ ਸਾਲ ਦੇ ਵਿਚਾਲੇ। ਮੇਰੇ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਅੜਬੰਗੀ ਜੀ ਦੱਸਿਆ ਕਰਦੇ ਸਨ ਕਿ ਜਦੋਂ ਗੋਂਦਾ ਕਤਲ ਕੀਤਾ ਉਸ ਸਮੇਂ ਉਹ ਸੱਤਰਾਂ ਵਰ੍ਹਿਆਂ ਦੇ ਸਨ। ਖੈਰ ੬੫ ਤੋਂ ਘੱਟ ਦਾ ਮਤਲਬ ਹੀ ਨਹੀਂ। ਇਹ ਅਸਾਵਾਂ ਯੁੱਧ ਸੀ। ਫਿਰ ਵੀ ਗੋਂਦੇ ਨੂੰ ਪਹਿਲੋਂ ਵਾਰ ਕਰਨ ਦਾ ਮੌਕਾ ਦਿੱਤਾ। ਉਸ ਦਾ ਵਾਰ ਰੋਕਦਿਆਂ ਰੋਕਦਿਆਂ ਸੋਟਾ ਪੁੜਪੁੜੀ ਤੇ ਵੱਜਿਆ ਖੂਨ ਦੀ ਧਤੀਰੀ ਵਗੀ। "ਜਬੈ ਬਾਣ ਲਾਗੈ। ਤਬੈ ਰੋਸ ਜਾਗੈ।" ਹੁਣ ਸਿੰਘ ਦੀ ਵਾਰੀ ਸੀ। ਪੱਬਾਂ ਭਾਰ ਹੋ ਕੇ ਵੱਟ ਕੇ ਮਾਰਿਆ ਖੂੰਡਾ ਕਨਪਟੀ ਤੇ ਲੱਗਾ। ਗੋਂਦਾ ਬੁੜਕ ਕੇ ਜਾ ਪਿਆ। ਇਕ ਹੋਰ ਮਾਰਿਆ। ਮੋਰਚਾ ਫਤਹਿ ਹੋ ਗਿਆ। ਸ਼ਾਹ ਰਗ ਚਾਕੂ ਨਾਲ ਵੱਢ ਕੇ ਨਾਲਦਿਆਂ ਨੂੰ ਲਲਕਾਰਿਆ ਉਹ ਹੈਰਨ ਹੋ ਚੁੱਕੇ ਸਨ, ਗੋਂਦੇ ਨੂੰ ਡਿੱਗਦਾ ਵੇਖਕੇ। ਅੜਬੰਗੀ ਸਿੰਘਾਂ ਦੇ ਪਿੰਡਾਂ ਵਿਚ ਰੁਕਦਾ ਠਹਿਰਦਾ ਰਾਤੋ ਰਾਤ ਸਰਹਿੰਦ ਨਹਿਰ ਦੀ ਪਟੜੀ ਪੈਕੇ ਦਿਨ ਚੜ੍ਹਦੇ ਨੂੰ ਬਠਿੰਡਾ ਇਲਾਕੇ ਦੇ ਢਿੱਲਵਾਂ-ਮੌੜ ਪਿੰਡਾਂ ਦਿਆਂ ਕੂਕਿਆਂ ਪਾਸ ਪੁੱਜ ਗਿਆ। ਸਾਰਾ ਮਾਲਵਾ ਬਾਹਾਂ ਅੱਡੀ ਆਪਣੇ ਕੌਮੀ ਨਾਇਕ ਦੇ ਸੁਆਗਤ ਲਈ ਤਿਆਰ ਰਹਿੰਦਾ ਸੀ।

ਪਿੱਛੋਂ ਪੁਲਿਸ ਚੌਕੀ ਵਾਲਿਆਂ ਨੇ ਸਮੇਤ ਗੁਰੂ ਹਰੀ ਸਿੰਘ ਜੀ, ਸਾਰੇ ਨਾਮਧਾਰੀ ਸਿੰਘਾਂ ਨੂੰ ਤਬੇਲੇ ਵਿਚ ਬੰਦ ਕਰਕੇ, ਬਾਹਰੋਂ ਜਿੰਦਰੇ ਮਾਰ ਦਿੱਤੇ। ਪੁਲਿਸ ਕਪਤਾਨ ਬਾਰ ਬਟਨ ਸਮੇਤ ਜ਼ਿਲ੍ਹੇ ਦੇ ਹੋਰ ਅੰਗਰੇਜ਼ ਉਚ ਅਧਿਕਾਰੀਆਂ ਨੇ ਮੱਥੇ ਤੇ ਹੱਥ ਮਾਰਿਆ ਕਿ ਗੁਰੂ ਹਰੀ ਸਿੰਘ ਜੀ ਨੂੰ ਕਤਲ ਵਿਚ ਫਸਾਉਣ ਦੇ ਮਨਸੂਬੇ ਧਰੇ ਰਹਿ ਗਏ ਹਨ। ਪਹਿਲਾਂ ਉਪਰ ਤਾਰਾਂ ਗਈਆਂ ਕਿ ਕੂਕਿਆਂ ਨੇ ਗਾਰਦ ਵੱਢ ਦਿੱਤੀ ਹੈ। ਡੇਰਾ ਭੈਣੀ ਸਾਹਿਬ ਨੂੰ ਤੋਪਾਂ ਨਾਲ ਉਡਾ ਦੇਣ ਲਈ ਇਕ ਵੇਰ ਜਨਵਰੀ ੧੮੭੨ ਈ. ਵਿਚ ਕੁਹਾੜੇ ਪਿੰਡ ਵਿਚ ਤੋਪਾਂ ਬੀੜੀਆਂ ਗਈਆਂ ਸਨ ਤੇ ਦੂਜੀ ਵੇਰ ਹੁਣ ਜਨਵਰੀ ੧੮੮੩ ਈ. ਵਿਚ ਗੋਂਦੇ ਦੇ ਕਤਲ ਬਾਅਦ ਵੀ ਇੱਥੇ ਇਸੇ ਆਸ਼ੇ ਲਈ ਤੋਪਾਂ ਬੀੜੀਆਂ ਸਨ। ਪਰ ਕੁਝ ਜ਼ਿੰਮੇਵਾਰ ਅਧਿਕਾਰੀਆਂ ਨੇ ਇਹ ਅਨਹੋਣੀ

ਹੋਣ ਤੋਂ ਰੋਕ ਦਿੱਤੀ ਕਿ ਮੁਲਕ ਵਿਗੜ ਜਾਏਗਾ। ਕੂਕਿਆਂ ਨਾਲ ਪਹਿਲਾਂ ਹੀ ਬਹੁਤ ਜ਼ਿਆਦਾ ਧੱਕਾ ਹੋ ਗਿਆ ਹੈ। ਅੜਬੰਗੀ ਦੀ ਗਿਰਫਤਾਰੀ ਲਈ ਪੁਲਿਸ ਸਿਰ ਦੀਆਂ ਠੀਕਰੀਆਂ ਭੰਨਦੀ ਫਿਰੇ, ਪਰ ਉਹ ਛਲੇਡੇ ਜਿਉਂ ਹੁਣੇ ਇੱਥੇ ਸੀ ਤੇ ਹੁਣੇ ਪਤਾ ਨਹੀਂ ਕਿਧਰ ਪੱਤਰਾ ਵਾਚ ਜਾਂਦਾ ਸੀ। ਸਰਕਾਰੀ ਰੀਕਾਰਡ ਵਿਚ ਦਰਜ ਹੈ "੮ ਸਿਤੰਬਰ ੧੮੮੩ ਈ. ਨੂੰ ਪੁਲਿਸ ਕਪਤਾਨ ਲੁਧਿਆਣਾ ਨੇ ਸੂਚਨਾ ਦਿੱਤੀ ਹੈ ਕਿ ਕੂਕਾ ਕਾਤਲ ਭਗਵਾਨ ਸਿੰਘ ਉਰਫ ਅੜਬੰਗੀ ਦਾਸ ਨੂੰ ਪਕੜਨ ਲਈ ਦੋ ਗੁਪਤ ਸੂਹੀਏ ਜੋ ਜੰਮੂ ਭੇਜੇ ਗਏ ਸਨ, ਅਸਫਲ ਮੁੜ ਆਏ ਹਨ।" ਅੜਬੰਗੀ ਦੇ ਉੱਥੋਂ ਰੂਸ ਵੱਲ ਨਿਕਲ ਜਾਣ ਦੇ ਵੇਰਵੇ ਵੀ ਸਰਕਾਰੀ ਦਸਤਾਵੇਜ਼ਾਂ ਵਿਚੋਂ ਮਿਲਦੇ ਹਨ।

ਪਰ ਕੂਕਾ ਮੁੱਖ-ਧਾਰਾ ਤੋਂ ਨਿੱਖੜ ਕੇ ਕਿਸੇ ਪਰਬਤੀ ਕੰਦਰਾ ਵਿਚ ਜੀਵਨ ਬਤੀਤ ਕਰਨਾ ਅੜਬੰਗੀ ਦਾ ਮਕਸਦ ਨਹੀਂ ਸੀ। ਇਸ ਲਈ ਉਹ ਫਿਰ ਪੰਜਾਬ ਪਰਤ ਆਇਆ ਅਤੇ ਗੁਰੂ ਦਰਸ਼ਨਾਂ ਦੀਆਂ ਸਬੀਲਾਂ ਬਣਾਉਂਦਾ ਲੁਧਿਆਣੇ ਵਿਚਰ ਰਿਹਾ ਸੀ। ਭੱਠੀ ਤੋਂ ਦਾਣੇ ਭੁਨਵਾ ਕੇ ਝੋਲੀ ਵਿਚ ਪਾ ਰਿਹਾ ਸੀ ਜਦੋਂ ਚਿੱਟ ਕਪੜੀਏ ਦੋ ਪੁਲਸੀਆਂ ਨੇ ਪਿੱਛੋਂ ਲੱਕ ਨੂੰ ਜੱਫਾ ਪਾ ਲਿਆ। ਮੁਕਦਮਾ ਚੱਲਿਆ। ਸਰਕਾਰੀ ਇਸਤਗਾਸਾ ਉਸਨੂੰ ਮਰਹਾਣਾ ਪਿੰਡ ਦਾ ਭਗਵਾਨ ਸਿੰਘ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਉਹ ਆਖੇ ਮੈਂ ਤਾਂ ਉਦਾਸੀ ਸਾਧ ਹਾਂ "ਅੜਬੰਗੀ ਦਾਸ ਮੈਂ ਭਗਵਾਨ ਸਿੰਘ ਨਹੀਂ ਹਾਂ। ਪਿੰਡ, ਮਾਂ ਪਿਓ ਬਾਰੇ ਪੁੱਛਣ ਤੇ ਕਹਿੰਦਾ ਕਿ ਚਹੁੰਆਂ ਸਾਲਾਂ ਦਾ ਸਾਂ ਜਦੋਂ ਮਾਪਿਆਂ ਨੇ ਸਾਧਾਂ ਦੇ ਡੇਰੇ ਮੱਥਾ ਟੇਕ ਦਿੱਤਾ। ਏਨੀ ਨੂੰ ਉਮਰ ਦੇ ਬਾਲ ਨੂੰ ਕੀ ਸੋਝੀ ਰਹਿੰਦੀ ਹੈ। ਬ੍ਰਹਮ ਬੂਟਾ ਅੰਮ੍ਰਿਤਸਰ ਤੋਂ ਉਦਾਸੀ ਸੰਤਾਂ ਨੂੰ ਸੱਦਿਆ ਗਿਆ ਕਿ ਤੁਹਾਡਾ ਚੇਲਾ ਹੈ ਤਾਂ ਪਛਾਣ ਲਵੋ। ਸੰਤਾਂ ਨੇ ਕਿਹਾ-"ਗੁਰ ਪ੍ਰਣਾਲੀ ਸੁਣਾਉ"। ਪ੍ਰੀਤਮ ਦਾਸ ਜੀ ਤੱਕ ਗੁਰਪ੍ਰਣਾਲੀ ਸੁਣਾ ਦਿੱਤੀ ਵਰਤਮਾਨ ਭਗਵਾਨ ਦਾਸ ਤੱਕ ਸ੍ਰੀ ਚੰਦ ਜੀ ਤੋਂ ਲੈਕੇ। ਵ੍ਰਤਮਾਨ ਸੰਤ ਜੀ ਨੂੰ ਕਹਿੰਦਾ ਮੈਂ ਪ੍ਰੀਤਮ ਦਾਸ ਜੀ ਦਾ ਚੇਲਾ ਹਾਂ ਤੁਸੀਂ ਮੇਰੇ ਗੁਰ ਭਾਈ ਹੋ-ਆਪਾਂ ਮਿਲੇ ਗਿਲੇ ਨਹੀਂ। ਸੰਤ ਕਹਿ ਗਏ ਸਾਧ ਤਾਂ ਉਦਾਸੀ ਹੀ ਹੈ ਇਹ ਕੂਕਾ ਨਹੀਂ। ਫਿਰ ਪਿੰਡਾਂ ਦੇ ਲੋਕਾਂ ਨੂੰ ਗਵਾਹੀ ਲਈ ਸੱਦਿਆ। ਬੱਧੀਆਣਾ ਤੇ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੇ ਹਵਾਲਾਤ ਵਿਚ ਆ ਮੱਥੇ ਟੇਕੇ-'ਸਾਡੇ ਸੰਤ ਜੀ ਨੂੰ ਇਥੇ ਕਿਉਂ ਬਹਾਇਆ ਜੇ। ਇਹਨਾਂ ਨੂੰ ਤੁਰੰਤ ਛੱਡੋ। ਸਾਡੇ ਤਾਂ ਕਾਰੋਬਾਰ ਰੁਕ ਜਾਂਦੇ ਹਨ ਜਦੋਂ ਸੰਤ ਜੀ ਲੰਮਾ ਸਮਾਂ ਦਰਸ਼ਨ ਨਹੀਂ ਦਿੰਦੇ।" ਹੁਣ ਇਕ ਹੋਰ ਹਰਬਾ ਵਰਤਿਆ। ਮਰਹਾਣੇ ਮਾਤਾ ਜਿਉਂਦੀ ਸੀ। ਉਹਨੂੰ ਸੱਦਿਆ ਗਿਆ ਕਿ, ਆਖਰੀ ਮੁਲਾਕਾਤ ਕਰ ਲੈ ਪੁੱਤਰ ਦੀ। ਦੂਰੋਂ ਵੇਖਿਆ ਸਾਧ ਨੇ ਮਾਈ ਆਉਂਦੀ ਹੈ ਕਹਿੰਦਾ-"ਬੁੱਢੜੀਏ! ਮੇਰਾ ਪੁੱਤ ਮੇਰਾ ਪੁੱਤ ਕਰਕੇ ਬੇਗਾਨਾ ਪੁੱਤ ਫਾਹੇ ਨਾਂ ਲੁਆ ਦੇਈਂ, ਹੋਸ਼ ਵਿਚ ਰਹੀਂ ਤੇ ਸੋਚ ਕੇ ਬੋਲੀਂ।" ਮਾਈ ਨੇ ਕੋਲ ਆ ਕੇ ਸਿਰ ਫੇਰਿਆ-ਮੈਂ ਤੱਤੜੀ ਦੇ ਕਰਮ ਤਾਂ ਓਦਣ ਹੀ ਸੜ ਗਏ ਸੀ ਜਿੱਦਣ ਉਸ ਕੂਕਿਆਂ ਵੱਲ ਪਹਿਲਾ ਪੈਰ ਪੁੱਟਿਆ ਸੀ। ਮੇਰੇ ਭਾਗ ਕਿੱਥੋਂ ਪੁਤਰ ਦਾ ਮੂੰਹ ਵੇਖਣ ਵਾਲੇ। ਕੀ ਪਤਾ ਉਹਨੂੰ ਕਿਹੜੇ ਰੱਕੜ ਵਿਚ ਤੋਪ ਨਾਲ ਉਡਾ ਦਿੱਤਾ ਨੇ, ਕਿਹੜੇ ਰੁੱਖ ਨਾਲ ਫਾਹੇ ਟੰਗ ਦਿੱਤਾ ਨੇ ਜਾਂ ਕਿਹੜੇ ਸਮੁੰਦਰ ਵਿਚ ਡੋਬ ਕੇ ਮਾਰ ਮੁਕਾਇਆ ਹੋਵੇ। ਇਹ ਮੇਰਾ ਪੁੱਤਰ ਨਹੀਂ।" ਤੀਰ ਨਿਸ਼ਾਨੇ ਤੇ ਬੈਠ ਗਿਆ ਸੀ।

ਗੁਰੂ ਹਰੀ ਸਿੰਘ ਜੀ ਨੇ ਜਿਦਣ ਦਾ ਅੜਬੰਗੀ ਫੜਿਆ ਸੀ ਡੇਰੇ ਵਿਚ ਚੋਰੀ ਅਖੰਡ ਪਾਠ ਖੁਲਵਾ ਦਿੱਤੇ ਸਨ। ਰੱਛਿਆ ਵਾਸਤੇ। ਮੌਕੇ ਦੇ ਗਵਾਹ ਗੁਆਂਢੀ ਪਿੰਡ ਪੰਜੇਟੇ ਦੇ ਚਮਿਆਰ ਪੀਰਾਂ ਦਿੱਤਾ ਨੂੰ ਅੱਜ ਤੋਂ ਸਵਾ ਸਦੀ ਪਹਿਲਾਂ ਪੂਰਾ ਚੋਂਦਾਂ ਸੌ ਰੁਪੈਆ ਵੀ ਗੁਰੂ ਕੇ ਖਜ਼ਾਨੇ ਵਿਚੋਂ ਚਲਾ ਗਿਆ ਸੀ। ਇਕ ਦਿਨ ਉਹਨੂੰ ਕਿਹਾ ਕਿ ਸਤਵੇਂ ਦਿਨ ਤੈਨੂੰ ਫਾਹੇ ਟੰਗ ਦਿਆਂਗੇ ਅਤੇ ਭਾਰ ਤੋਲ ਲਿਆ। ਜੀਵਨ ਮੁਕਤ ਸਾਧ ਦਾ ਭਾਰ ਸਤਵੇਂ ਦਿਨ ਪੂਰਾ ਪੰਜ ਸੇਰ ਵਧ ਗਿਆ। ਆਖ਼ਰ ਉਸ ਕੱਚੀਆਂ ਗੋਲੀਆਂ ਨਹੀਂ ਸਨ ਖੇਡੀਆਂ। ਕਹਿੰਦੇ ਨੇ ਸੈਸ਼ਨ ਜੱਜ ਨੇ ਜਦੋਂ ਕਿਹਾ "ਮੈਨੂੰ ਪਤਾ ਹੈ ਕਿ ਤੇਰੇ ਤੇ ਘੱਟੋ ਘੱਟ ੧੮ ਕਤਲਾਂ ਵਿਚ ਸ਼ਾਮਲ ਹੋਣ ਦਾ ਜੁਰਮ ਹੈ। ਪਰ ਮੇਰੀ ਮਿਸਲ ਦਾ ਪੇਟ ਨਹੀਂ ਭਰ ਰਿਹਾ। ਭਗਵਾਨ ਸਿੰਘ ਮਰਹਾਣਾ ਬਰੀ।" ਸਾਧ ਅੜਕੇ ਖਲੋਤਾ ਰਿਹਾ, ਉਹ ਸੈਸ਼ਨ ਦੀ ਅੰਤਿਮ ਚਾਲ ਨੂੰ ਭਾਂਪ ਗਿਆ ਸੀ ਕੁਸ਼ਾਗਰ ਬੁੱਧੀ ਦਾ ਸੁਆਮੀ। ਕਹਿੰਦਾ ਜਿਹੜਾ ਭਗਵਾਨ ਸਿੰਘ ਮਰਹਾਣੇ ਵਾਲਾ ਹੋਏਗਾ ਉਹ ਚਲਾ ਜਾਏਗਾ ਮੈਂ ਤਾਂ ਪੰਛੀਆਂ ਜਿਉਂ ਉਡਾਰੀਆਂ ਲਾਉਣ ਵਾਲਾ ਦਰਵੇਸ਼ ਅੜਬੰਗੀ ਦਾਸ ਹਾਂ।" ਸੈਸ਼ਨ ਕਹਿੰਦਾ "ਬਾਬਾ ਤੂੰ ਜਿਹੜੀ ਵੀ ਸ਼ੈ ਹੈਂ ਜਾ ਸਕਦਾ ਹੈਂ। ਸਾਡਾ ਖਹਿੜਾ ਛੱਡ।" ਜਦੋਂ ਅੜਬੰਗੀ ਜਿਹਲ ਵਿਚ ਸੀ ਉਸੇ ਸਮੇਂ ਹੀ ਇਤਿਹਾਸ ਲੇਖਕ ਭਾਈ ਸੰਤੋਖ ਸਿੰਘ ਬਾਹੋਵਾਲ

ਲੁਧਿਆਣਾ ਕਚਹਿਰੀਆਂ ਵਿਚ ਦਿਨੇ ਮਸ਼ਾਲ ਬਾਲ ਕੇ ਨਿਆਂ ਦੀ ਗੁਹਾਰ ਲਾਇਆ ਕਰਦੇ ਸਨ। ਉਹ ਇਸੇ ਮਸ਼ਾਲ ਨਾਲ ਲਾਹੌਰ, ਅੰਮ੍ਰਿਤਸਰ ਅਤੇ ਸ਼ਿਮਲੇ ਤੱਕ ਪੁੱਜੇ ਅਤੇ ਵਜਦ ਵਿਚ ਆ ਕੇ ਗਾਇਆ ਕਰਦੇ ਸਨ-

"ਅਸਾਂ ਕੱਟਣੇ ਨੇ ਦਿਨ ਚਾਰ,
ਕੱਟਾਂਗੇ ਮਸ਼ਾਲ ਬਾਲ ਕੇ

....................

ਰਾਜ ਮੁੱਕ ਜਾਊ ਫਰੰਗੀਆਂ ਤੇਰਾ,
ਕੂਕੇ ਥੋਤੋਂ ਨਹੀਂ ਮੁੱਕਣੇ।"

ਇਸ ਕੇਸ ਵਿਚੋਂ ਬਰੀ ਹੋਣ ਬਾਅਦ ਇਹ ਫਾਇਦਾ ਹੋ ਗਿਆ ਸੀ ਕਿ ਉਹ ਹੁਣ ਅੜਬੰਗੀ ਨਾਂ ਹੇਠ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਰਹਿਣ ਲੱਗ ਪਏ ਸਨ। ਪਰ ਮੁਸੀਬਤਾਂ ਅਜੇ ਅੜਬੰਗੀ ਜੀ ਦਾ ਖਹਿੜਾ ਨਹੀਂ ਸਨ ਛੱਡ ਰਹੀਆਂ।

ਮਾਈਸਰ ਖਾਨੇ ਦੀ ਬੀਬੀ ਅਤਰੀ ਜਿਸ ਨੂੰ ਸੂਬਾ ਗਿਆਨੀ ਸਿੰਘ ਜੀ ਨੇ ਗੁਰੂ ਮਹਿਲ ਮਾਤਾ ਜੱਸਾਂ ਜੀ ਦੇ ਅਕਾਲ ਚਲਾਣੇ ਬਾਦ ੧੮੭੧ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨਾਲ ਅਨੰਦ ਬੰਧਨ ਵਿਚ ਬੰਨ੍ਹਣ ਦਾ ਮਨ ਬਣਾ ਲਿਆ ਸੀ ਪਰ ਸਤਿਗੁਰੂ ਜੀ ਇਹ ਕਹਿਕੇ ਪਲਾ ਵੱਟ ਗਏ ਸਨ-"ਹੁਣ ਭਜਨ ਬਾਣੀ ਦੀ ਉਮਰ ਹੈ।" ਪਰ ਏਨਾਂ ਪਰਸੰਗ ਹੀ ਅਤਰੀ ਦੀ ਪ੍ਰਸਿੱਧੀ ਲਈ ਕਾਫੀ ਸੀ। ਸਤਿਗੁਰੂ ਜੀ ਦੇ ਪ੍ਰਦੇਸਗਵਨ ਬਾਅਦ ਉਹਨੇ ਸਿੱਖ ਸੰਗਤਾਂ ਸਮੇਤ ਦੌਰੇ ਵੀ ਸ਼ੁਰੂ ਕਰ ਦਿੱਤੇ। ਗੁਰਦੁਆਰਾ ਭੈਣੀ ਸਾਹਿਬ ਦੀ ਗੁਰੂ ਹਰੀ ਸਿੰਘ ਸਮੇਂ ਮੁਖਤਿਆਰ ਵੀ ਰਹੀ। ਉਹ ਮੁਲਤਾਨ ਤੱਕ ਦੌਰੇ ਕਰਦੀ ਸੀ। ਪ੍ਰਦੇਸ ਵਿਚੋਂ ਸਤਿਗੁਰੂ ਜੀ ਨੇ ਬਾਰ-ਬਾਰ ਤਾਕੀਦ ਕੀਤੀ ਉਸਦੇ ਚਾਚੇ ਮਨੀ ਸਿੰਘ ਨੂੰ ਕਿ ਅਤਰੀ ਦਾ ਅਨੰਦ ਪੜ੍ਹਾ ਦਿਉ ਕਿਸੇ ਸਿੰਘ ਨਾਲ। ਜੇ ਅਨੰਦ ਨਹੀਂ ਕਰਵਾਉਣਾ ਤਾਂ ਇਕ ਥਾਂ ਇਸਥਿਤ ਹੋ ਕੇ ਨਾਮਬਾਣੀ ਵਿਚ ਲੀਨ ਹੋ ਜਾਏ। ਪਰ ਭਾਵੀ ਬੜੀ ਪ੍ਰਬਲ ਹੈ ਜਿਸ ਅਤਰੀ ਤੋਂ ਪੰਜਾਬ ਸਰਕਾਰ ਅਤੇ ਰਿਆਸਤਾਂ ਥਰ ਥਰ ਕੰਬਦੀਆਂ ਸਨ ਉਹ ਤੇਜਾ ਸਿੰਘ ਭਸੌੜੀਏ ਦੇ ਰਚੇ ਚੱਕਰ ਵਿਊਹ ਵਿਚ ਫਸ ਕੇ ਪਰਪੁਰਖ ਦੀ ਸੰਗਤ ਵਿਚ ਚਲੀ ਗਈ। ਨਾਮਧਾਰੀਆਂ ਲਈ ਇਹ ਵੱਡਾ ਮਿਹਣਾ ਸੀ। ਜਵੰਦ ਸਿੰਘ ਖਿਆਲਾ (ਅੰਮ੍ਰਿਤਸਰ) ਵਧਾਵਾ ਸਿੰਘ ਝੀਤੇ ਅੰਮ੍ਰਿਤਸਰ, ਅਰੂੜ ਸਿੰਘ ਬੱਲੂਆਣਾ (ਫੀਰੋਜ਼ਪੁਰ) ਅਤੇ ਕਿਸ਼ਨ ਸਿੰਘ ਵਰਨ (ਸ਼ੇਖੂਪੁਰਾ) ਨੇ ਅਤਰੀ, ਉਸ ਦਾ ਸੰਗੀ, ਸੇਵਕ ੫-੭ ਜਣੇ ਝਟਕਾ ਦਿੱਤੇ। ਸ਼ੱਕ ਦੀ ਸੂਈ ਗਈ ਅੜਬੰਗੀ ਜੀ ਵਲ। ਫੜ ਕੇ ਪਟਿਆਲੇ ਲੈ ਗਏ। ਬਹੁਤ ਤਸੀਹੇ ਦਿੱਤੇ। ਇਕ ਦਿਨ ਨਲਾਂ ਨਾਲ ਵਜ਼ਨ ਬੰਨ੍ਹ ਕੇ ਖਲਹਾਰ ਦਿੱਤਾ। ਅਫਸਰਾਂ ਨੂੰ ਕਹਿਣ ਲੱਗੇ ਕਿ ਇਹ ਇਸ਼ਤਿਹਾਰ ਮੇਰੇ ਵੱਲੋਂ ਛਾਪੋ ਅਤੇ ਮਾਝੇ ਵਿਚ ਜਿੱਥੇ ਕਿਤੇ ਨਾਮਧਾਰੀਆਂ ਦਾ ਮੇਲਾ ਹੋਵੇ ਲਾ ਦਿਓ-"ਸਾਧ ਸੰਗਤ ਜੀ ਮੈਂ ਅੜਬੰਗੀ ਦਾਸ ਹਾਂ। ਅਤਰੀ ਕੇਸ ਵਿਚ ਤਫਤੀਸ਼ ਭੁਗਤ ਰਿਹਾ ਹਾਂ। ਸਰੀਰ ਹੁਣ ਬਿਰਧ ਹੋ ਗਿਆ ਹੈ ਸਖ਼ਤੀ ਝੱਲੀ ਨਹੀਂ ਜਾਂਦੀ। ਜਿਹਨਾਂ ਸਿੰਘਾਂ ਦਾ ਇਹ ਕੰਮ ਹੈ ਜਾਂ ਤਾਂ ਉਹ ਆਪ ਪੇਸ਼ ਹੋ ਜਾਣ ਨਹੀਂ ਤਾਂ ਫਲਾਣੀ ਤਾਰੀਖ ਬਾਅਦ ਮੈਂ ਇਕਬਾਲ ਕਰ ਕੇ ਸ਼ਹੀਦੀ ਬਾਟਾ ਪੀ ਜਾਵਾਂਗਾ।" ਇਹ ਹੈ ਕੂਕਾ ਕਿਰਦਾਰ ਦੀ ਬੁਲੰਦੀ। ਉਹ ਜਾਣਦਾ ਸੀ ਕਾਤਲ ਕੌਣ ਸਨ। ਪਰ ਭਰਾਵਾਂ ਤੇ ਵਿਸ਼ਵਾਸ਼ਘਾਤ ਦਾ ਭਾਗੀ ਨਹੀਂ ਸੀ ਬਣਨਾ ਚਾਹੁੰਦਾ। ਜਦੋਂ ਗੁਲਾਬ ਸਿੰਘ ਵਾਅਦਾ ਮੁਆਫ ਨੇ ਰਾਇਕੋਟ ਕਾਂਡ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਫਸਾਉਣ ਲਈ ਕਿਹਾ ਸੀ ਕਿ ਤੈਂ ਤੇਰੇ ਹੈਂ ਤਾਂ ਹਜ਼ੂਰ ਦਾ ਜੁਆਬ ਸੀ ਪੰਜਾਬ ਦੇ ਚੋਟੀ ਦੇ ਸੂਰਮੇ ਮੇਰੀ ਸੰਗਤ ਵਿਚ ਹਨ। ਉਹਨਾਂ ਦੇ ਹੁੰਦਿਆਂ ਤੇਰੇ ਵਰਗੇ ਵਿਸ਼ਵਾਸ਼ਘਾਤੀ ਨੂੰ ਮੈਂ ਇਹ ਹੁਕਮ ਕਰਨਾ ਸੀ। ਅੜਬੰਗੀ ਜੀ ਦੇ ਇਸ਼ਤਿਹਾਰ ਨੂੰ ਪੜ੍ਹ ਕੇ ਭਾਈ ਜਵੰਦ ਸਿੰਘ ਹੋਰੀਂ ਦੂਜਿਆਂ ਸਾਥੀਆਂ ਸਣੇ ਪੇਸ਼ ਹੋ ਗਏ। ਮੁਕਦਮਾ ਚੱਲਿਆ। ਪਰ ਉਹ ਵੀ ਬਰੀ ਹੋ ਗਏ। ਕੇਸ ਦੀ ਸੁਣਵਾਈ ਦੇ ਦੌਰਾਨ ਭਾਈ ਕਿਸ਼ਨ ਸਿੰਘ ਧੂਰੀ ਜਿਹਲ ਵਿਚ ਚੜ੍ਹ ਗਏ ਸਨ। ਅੜਬੰਗੀ ਜੀ ਨੇ ਸਤਿਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਬਹੁਤ ਸਨੇਹ ਸਤਕਾਰ ਹਾਸਲ ਕੀਤੀ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪ ਬਿਰਧ ਅਵਸਥਾ ਵਿਚ ਵੀ ਗਤਕੇ ਦੇ ਪੈਂਤੜੇ ਕੱਢ ਕੇ ਵਿਖਾਇਆ ਕਰਦੇ ਸਨ। ਆਪ ਜੀ ਦਾ ਅੰਤ ਸਮਾਂ, ਲਹਿਰ ਜਿਹਨਾਂ ਨੇ ਪੈਰੋਂ ਉਠੀ, ਭਾਈ ਸੰਤਾ ਸਿੰਘ (ਮੇਹਰ ਸਿੰਘ) ਲੋਪੋਕੇ ਜਿਉਂ ਅਪਰੈਲ ੧੯੧੨ ਈ. ਵਿਚ ਭੈਣੀ ਸਾਹਿਬ ਹੀ ਆਇਆ। ਇੱਥੇ ਉਹ ਖਰਾਸ ਵਾਲੇ ਕਮਰੇ ਵਿਚ ਰਹਿੰਦੇ ਸਨ ਜਿੱਥੇ ਯੁਵਾ-ਕਾਲ ਵਿਚ ਲੇਖਕ ਦੇ ਪਿਤਾ ਸ੍ਰੀ, ਉਹਨਾਂ ਤੋਂ ਉਪਰੋਕਤ ਸਾਕਿਆਂ ਬਾਰੇ ਅਕਸਰ ਬਚਨ ਬਿਲਾਸ ਸੁਣਿਆ ਕਰਦੇ ਸਨ।

ਨਾਮਧਾਰੀ ਕਵੀਆਂ ਨੇ ਮੁਕਤ ਕੰਠ ਨਾਲ ਇਸ ਜਾਂਬਾਜ਼,

ਕੌਮੀ ਅਣਖ ਦੇ ਪ੍ਰਤੀਕ, ਮਿੱਤਰਾਂ ਲਈ ਆਸ ਅਤੇ ਸ਼ੱਤਰੂਆਂ ਲਈ ਭੈਅ, ਸੰਤ ਭਗਵਾਨ ਸਿੰਘ ਅੜਬੰਗੀ ਦੀ ਕੀਰਤੀ ਵਿਚ ਆਪਣੀ ਕਲਮੀ ਸ਼ਰਧਾਂਜਲੀ ਭੇਟ ਕੀਤੀ ਹੈ। ਕੁਝ ਟੂਕਾਂ ਨਾਲ ਲਹਿਰ ਦੇ ਇਸ ਮਹਾਂ ਨਾਇਕ ਦੀ ਕੀਰਤੀ ਨੂੰ ਸਮੇਟਣ ਦਾ ਯਤਨ ਕਰਦੇ ਹਾਂ-

"ਜ਼ਿਲ੍ਹਾ ਅੰਮ੍ਰਿਤਸਰ ਪਿੰਡ ਮਰਹਾਣੇ ਅੰਦਰ,
ਏਸ ਸੂਰਮੇ ਦਾ ਖਾਨਦਾਨ ਸੀਗਾ
ਜਿਨੇ ਹੋਏ ਸਾਕੇ ਬੁੱਚੜ ਮਾਰਨੇ ਦੇ,
ਵਿਚ ਸਾਰਿਆਂ ਦੇ ਬਲੀਵਾਨ ਸੀਗਾ
ਦਰਸ਼ਨ ਕਰੇ ਮੈਂ ਇਨ੍ਹਾਂ ਦੇ ਕਈ ਵਾਰੀ,
ਬੜਾ ਚੁਸਤ ਚਲਾਕ ਜਵਾਨ ਸੀਗਾ
ਵੱਡਾ ਸੂਰਮਾ ਗਤਕੇ ਬਾਜ ਭਾਰਾ,
ਇਹਦੇ ਫੜਨ ਦੇ ਲੀਏ, ਐਲਾਨ ਸੀਗਾ।
ਅੜਬੰਗੀ ਉਸਦੀ ਅੱਲ ਹਰਨਾਮ ਸਿੰਘਾ,
ਅਸਲੀ ਨਾਮ ਤਾਂ ਸਿੰਘ ਭਗਵਾਨ ਸੀਗਾ।"[8]

"ਇਹ ਮਾਝੇ ਦਾ ਸੀ ਸੂਰਮਾ ਅਤੇ ਸੰਧੂ ਗੋਤ ਦਾ ਜੱਟ।
ਗੋਰਾ ਲੰਮਾ ਸਰੂ ਕੱਦ ਅਤੇ ਚੋੜਾ ਵਾਂਗਰ ਫੱਟ।
ਇਨ ਚੁੰਘੀਆਂ ਮੱਝਾਂ ਵੀਹ ਵੀਹ ਡੰਡ ਪੇਲੇ ਵਾਂਗੂੰ ਨੱਟ।
ਇਹ ਗਤਕੇ ਸੋਚੀ ਖੇਡਦਾ, ਭਲਵਾਨੀ ਦਏ ਪਲੱਟ।
ਪਾ ਕੱਪੜੇ ਗੇਰੂ ਰੰਗ ਦੇ ਬਣ ਗਿਆ ਬੁੰਦੇਲੀ ਭੱਟ।
ਲੈ ਚਿੱਪੀ ਖੂੰਡਾ ਹੱਥ ਵਿਚ, ਸਤਿਲੁਜ ਲੰਘਿਆ ਝੱਟ।

"ਅੜਬੰਗੀ ਕਹਿੰਦਾ ਗਰਜ ਕੇ,
ਤੇਰੀ ਗੋਂਦਿਆਂ ਭੈੜੀ ਮੌਤ।
ਬੇ-ਅਦਬੀ ਕਰੇਂ ਗੁਰ-ਧਾਮ ਦੀ, ਤੈਂ ਚੱਕੀ ਸੂਰਾ ਅੱਤ।
ਤੂੰ ਮਾਇਆ ਖੋਹੀ ਲੰਗਰ ਦੀ,
ਅਤੇ ਲਾਹੀ ਸਿੰਘਾਂ ਦੀ ਪੱਤ।
ਮੈਂ ਆਇਆ ਮਾਝਿਉਂ ਚੱਲਕੇ, ਤੇਰਾ ਲੇਖ ਲਾਹਾਂ ਤੱਤ।
ਅੱਜ ਸਾਹ ਨੇ ਤੇਰੇ ਆਖਰੀ, ਮੈਂ ਫੜਕੇ ਪਾੜਾਂ ਲੱਤ।
ਕਹਿ, ਖੂੰਡਾ ਮਾਰਿਆ ਜ਼ੋਰ ਦੀ, ਹੋ ਪੁੱਠਾ ਡਿਗਾ ਧਰੱਤ।
"ਇਕ ਹੋਰ ਜੁ ਖੂੰਡਾ ਮਾਰਿਆ, ਹੋਇਆ ਗੋਂਦਾ ਬੇ-ਪਰਾਣ।
ਉਹਦੀ ਹਿੱਕ ਤੇ ਚੜ੍ਹ ਕੇ ਨੱਚਿਆ, ਮਾਝੇ ਦਾ ਸੰਤ ਜੁਆਣ।
ਫਿਰ ਸੰਘੀ ਉਹਦੀ ਮਰੋੜ ਕੇ, ਲਹੂ ਪੀਤਾ ਇਸ ਬਲਵਾਨ।
ਫਿਰ ਹੋਈ ਨਾ ਹਿੰਮਤ ਕਿਸੇ ਦੀ, ਜੋ ਲੱਗੇ ਸਿੰਘ ਸਤਾਣ।"[9]
ਇਉਂ, ਅੜਬੰਗੀ ਸੰਤ-ਸੂਰਮੇ, ਕੌਮਾਂ ਦੇ ਕੰਮੀ ਆਣ।

---

ਫੁੱਟ ਨੋਟ :-

1. ਦੀ ਗੋਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ, (ਸੰਪਾਦਕ-ਨਾਹਰ ਸਿੰਘ, ਕਿਰਪਾਲ ਸਿੰਘ)-੧੯੮੯-ਨਵੀਂ ਦਿੱਲੀ ਸਫਾ ੧੩੮
2. ਉਪਰੋਕਤ, ਸਫਾ ੧੫੧
3. ਸਤਿਗੁਰੂ ਬਿਲਾਸ-ਜਿਲਦ ਪਹਿਲੀ-ਸ੍ਰੀ ਭੈਣੀ ਸਾਹਿਬ, ੨੦੦੨ ਸਫਾ ੪੪੧
4. ਹੁਕਮਨਾਮੇ-ਸ੍ਰੀ ਭੈਣੀ ਸਾਹਿਬ-੧੯੯੮ ਈ. ਸਫਾ ੨੬੩-੬੪
5. ਉਪਰੋਕਤ- ਸਫਾ ੮੫
6. ਸਤਿਗੁਰੂ ਬਿਲਾਸ-ਭਾਗ ਦੂਜਾ-ਸ੍ਰੀ ਭੈਣੀ ਸਾਹਿਬ ੨੦੦੫ ਈ. ਸਫਾ ੧੫੭
7. ਕੂਕਾ ਮੂਵਮੈਂਟ (ਸੰਪਾਦਕ-ਜਸਵਿੰਦਰ ਸਿੰਘ) ਦਿੱਲੀ-੧੯੮੫ ਈ. ਸਫਾ ੧੯੧
8. ਸੰਤ ਖਾਲਸਾ- ਹਰਨਾਮ ਸਿੰਘ ਬਗੁਲੀਕਲਾਂ, ਅੰਮ੍ਰਿਤਸਰ-੧੯੫੮ ਈ. ਸਫਾ ੬੫
9. ਸਤਿਜੁਗ ਦਾ ਬਸੰਤ ਅੰਕ-ਬਿਸ਼ਨ ਸਿੰਘ ਹਿਸਟੋਰੀਅਨ (ਮਾਘ ੨੦੧੪)-ਸ੍ਰੀ ਭੈਣੀ ਸਾਹਿਬ-ਸਫਾ ੭੯-੮੦ ਅੜਬੰਗੀ ਦੀ ਵਾਰ

ਨੋਟ — ਯਾਦ ਰਹੇ ਕਿ ਪ੍ਰਸਿਧ ਸਾਹਿਤਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਨੇ ੧੯੫੭ ਈ. ਵਿਚ "ਅੜਬੰਗੀ" ਨਾਮ ਦਾ ਨਾਵਲ ਲਿੱਖ ਕੇ ਆਪ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਸੀ।

ਕਰੀ ਵਾਲਾ (ਸਿਰਸਾ)

ਹਾਸ਼ਮ ਇੱਸ਼ਕ ਸੁਖਾਲਾ ਨਾਹੀਂ ਮਰਕੇ ਆਸ਼ਕ ਥੀਂਦੇ।
ਹਰ ਦਮ ਜਾਨ ਜਿਗਰ ਦਾ ਲੋਹੂ ਚੁਲੀਆਂ ਭਰ ਭਰ ਪੀਂਦੇ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

## ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

**Pinoneer Manufacturer in India of**

- **Automatic machines for producing Biscuits**
- **Automatic machines for producing Wafers**

**and**

**Makers of High quality Biscuits**

## BBL FOODS PVT. LTD.

***Santosh Nagar (X) Roads, Hyderabad-500 059 India***

***Ph.:— +91-40-4530680, 82,84     Fax :— +91-40--4530475***

***E-mail:amber @hd1.vsnl.net.in***

| | | |
|---|---|---|
| **Balvinder Pal Singh**<br>*Manging Director*<br>*Ph.: 9391048734* | **Lakhbir Singh Muchhal**<br>*Director*<br>*Ph.: 9848050607* | **Sukhwinder Kaur**<br>*Director*<br>*Ph.: 9391046298* |

# ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਇਨਸਾਫ ਨਹੀਂ ਹੋਇਆ

*— ਡਾ. ਅਜੀਤ ਸਿੰਘ*

ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਕੀ ਬੇ-ਇਨਸਾਫੀ ਹੁੰਦੀ ਆਈ ਹੈ ਤੇ ਹੁਣ ਵੀ ਹੋ ਰਹੀ ਹੈ, ਇਸ ਦਾ ਜ਼ਿਕਰ ਕਰਨ ਤੋਂ ਪਹਿਲਾਂ ਮੈਂ ਉਨ੍ਹਾਂ ਇਤਿਹਾਸਕ ਪ੍ਰਸਥਿਤੀਆਂ ਦੀ ਚਰਚਾ ਕਰਨਾ ਚਾਹਾਂਗਾ ਜਿਹੜੀਆਂ ਇਸ ਲਹਿਰ ਦਾ ਪਿਛੋਕੜ ਵੀ ਬਣਦੀਆਂ ਹਨ ਤੇ ਇਸ ਦੀ ਮਹਾਨਤਾ ਨੂੰ ਉਜਾਗਰ ਵੀ ਕਰਦੀਆਂ ਹਨ। ਇਸ ਤੋਂ ਪਿੱਛੋਂ ਬੇ-ਇਨਸਾਫੀ ਦੀ ਗੱਲ ਕਰਨੀ ਵਧੇਰੇ ਉਚਿਤ ਹੋਵੇਗੀ। ਇਸ ਤੋਂ ਵੀ ਪਹਿਲਾਂ ਮੈਂ ਇਸ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਜੀ ਜਾਂ ਸਤਿਗੁਰੂ ਰਾਮ ਸਿੰਘ ਜੀ ਬਾਰੇ ਉਨ੍ਹਾਂ ਦੀ ਮਹਾਨ ਚਮਤਕਾਰੀ ਤੇ ਰੂਹਾਨੀ ਸ਼ਖਸੀਅਤ ਬਾਰੇ ਸੰਖੇਪ ਜਾਣਕਾਰੀ ਦੇਣੀ ਬਹੁਤ ਜ਼ਰੂਰੀ ਸਮਝਦਾ ਹਾਂ।

ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਬਾਬਾ ਸ਼ਬਦ ਦਾ ਪ੍ਰਯੋਗ ਮੈਂ ਕਿਸੇ ਤੋਂ ਡਰ ਕੇ ਨਹੀਂ ਕਰ ਰਿਹਾ, ਨਾ ਹੀ ਸਤਿਗੁਰੂ ਸ਼ਬਦ ਦਾ ਪ੍ਰਯੋਗ ਮੈਂ ਕਿਸੇ ਨੂੰ ਖੁਸ਼ ਕਰਨ ਲਈ ਕਰ ਰਿਹਾ ਹਾਂ। ਅਸਲ ਵਿਚ ਗੁਰਮਤਿ ਤੇ ਗੁਰੂ-ਘਰ ਵਿਚ ਬਾਬਾ, ਸਤਿਗੁਰੂ ਤੇ ਗੁਰਮੁੱਖ ਸ਼ਬਦ ਇਕੋ ਜੇਹੀ ਅਹਿਮੀਅਤ ਤੇ ਮਹਾਨਤਾ ਦੇ ਲਖਾਇਕ ਸਨ। ਜੇ ਕਿਸੇ ਨੂੰ ਯਕੀਨ ਨਾ ਆਉਂਦਾ ਹੋਵੇ ਤਾਂ ਉਹ ਭਾਈ ਗੁਰਦਾਸ ਜੀ ਦੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਆਗਮਣ ਬਾਰੇ ਲਿਖੀ ਪਉੜੀ ਨੂੰ ਪੜ੍ਹ ਸਕਦਾ ਹੈ। ਭਾਈ ਸਾਹਿਬ ਨੇ ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਬਾਰੇ ਸਤਿਗੁਰੂ, ਬਾਬਾ ਤੇ ਗੁਰਮੁੱਖ ਸ਼ਬਦ ਵਰਤੇ ਹਨ।

ਬਾਬਾ ਰਾਮ ਸਿੰਘ ਜੀ ਦਾ ਜਨਮ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਰਾਈਆਂ ਭੈਣੀ ਵਿਚ ਜਿਸ ਨੂੰ ਹੁਣ ਭੈਣੀ ਸਾਹਿਬ ਕਿਹਾ ਜਾਂਦਾ ਹੈ, ਬਾਬਾ ਜੱਸਾ ਸਿੰਘ ਜੀ ਰਾਮਗੜ੍ਹੀਏ ਦੇ ਘਰ ਹੋਇਆ। ਉਨ੍ਹਾਂ ਆਪਣੀ ਮਾਤਾ ਸਦਾ ਕੌਰ ਜੀ ਕੋਲੋਂ ਸਿੱਖ ਇਤਿਹਾਸ ਤੇ ਪਾਵਨ ਗੁਰਬਾਣੀ ਗਿਆਨ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪ੍ਰਾਪਤ ਕੀਤਾ। ਉਹ ਮਹਾਰਾਜਾ ਰਣਜੀਤ ਸਿੰਘ ਦੀ ਕੰਵਰ ਨੌਂ ਨਿਹਾਲ ਸਿੰਘ ਰਜਮੈਂਟ ਵਿਚ ਵੀ ਭਰਤੀ ਹੋਏ। ਉਹ ਮੁੱਦਕੀ ਦੀ ਲੜਾਈ ਪਿਛੋਂ ੧੮੪੫ ਈ. ਚਿ ਰਜਮੈਂਟ ਨੂੰ ਛੱਡ ਕੇ ਆਪਣੇ ਜੱਦੀ ਪਿੰਡ ਪਰਤ ਆਏ। ਫ਼ੌਜ ਵਿਚ ਰਹਿੰਦਿਆਂ ਹੀ ਉਨ੍ਹਾਂ ਦਾ ਸੰਪਰਕ ਹਜ਼ਰੋ ਦੇ ਬਾਬਾ ਬਾਲਕ ਸਿੰਘ ਜੀ ਨਾਲ ਹੋਇਆ। ਬਾਬਾ ਬਾਲਕ ਸਿੰਘ ਉੱਚੀ-ਸੁੱਚੀ, ਮਹਾਨ ਤੇ ਰੱਬੀ ਸ਼ਖਸੀਅਤ ਦੇ ਮਾਲਕ ਸਨ ਤੇ ਉਨ੍ਹਾਂ ਦਾ ਮਾਨ-ਸਤਿਕਾਰ ਇਕ ਮੰਨੇ-ਪ੍ਰਮੰਨੇ ਸੰਤ ਮਹਾਤਮਾ ਵਾਂਗ ਕੀਤਾ ਜਾਂਦਾ ਸੀ। ਬਾਬਾ ਰਾਮ ਸਿੰਘ ਜੀ ਨੇ ਉਨ੍ਹਾਂ ਨੂੰ ਆਪਣਾ ਆਤਮਿਕ ਤੇ ਅਧਿਆਤਮਕ ਆਗੂ ਧਾਰਨ ਕਰ ਲਿਆ।

ਪ੍ਰਸ਼ਨ ਉੱਠਦਾ ਹੈ ਕਿ 'ਨਾਮਧਾਰੀ' 'ਸੰਤ ਖਾਲਸਾ' ਜਾਂ 'ਕੂਕਾ' ਲਹਿਰ ਦਾ ਜਨਮ ੧੪ ਅਪ੍ਰੈਲ, ੧੮੫੭ ਈ. ਨੂੰ ਹੀ ਕਿਉਂ ਹੋਇਆ ? ਇਹ ਪ੍ਰਸ਼ਨ ਹੀ ਉਸ ਸਮੇਂ ਦੇ ਇਤਿਹਾਸਕ ਪਿਛੋਕੜ ਨੂੰ ਜਾਣਨ ਦੀ ਲੋੜ ਵੱਲ ਸਾਡਾ ਧਿਆਨ ਖਿੱਚਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਦਿਹਾਂਤ ਪਿੱਛੋਂ ਲਾਹੌਰ ਦਰਬਾਰ ਵਿਚ ਜਿਹੜਾ ਖੂਨ-ਖਰਾਬਾ ਹੋਇਆ, ਉਹ ਸਿੱਖ ਇਤਿਹਾਸ ਦੇ ਖੂਨੀ ਪੱਤਰੇ ਹਨ। ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਿਲ ਕਰਨ ਤੋਂ ਪਹਿਲਾਂ ਅੰਗਰੇਜ਼ੀ ਫੌਜ ਤੇ ਸਿੱਖ ਫੌਜ ਵਿਚ ਹੋਈਆਂ ਲੜਾਈਆਂ ਵਿਚ ਸਿੱਖ ਫੌਜ ਦੀਆਂ ਹਾਰਾਂ ਕਾਰਨ ਪੰਜਾਬ ਅੰਗਰੇਜ਼ੀ ਰਾਜ ਦਾ ਇਕ ਹਿੱਸਾ ਬਣ ਜਾਂਦਾ ਹੈ। ਸ਼ਾਹ ਮੁਹੰਮਦ ਜੰਗਨਾਮਾ ਪੰਜਾਬ ਵਿਚ ਇਨ੍ਹਾਂ ਲੜਾਈਆਂ ਬਾਰੇ ਤਿੰਨ ਗੱਲਾਂ ਦਾ ਵਿਸ਼ੇਸ਼ ਜ਼ਿਕਰ ਕਰਦਾ ਹੈ। ਪਹਿਲੀ ਸਿੰਘਾਂ ਨੇ ਅੰਗਰੇਜ਼ਾਂ ਦਾ ਨਿੰਬੂਆਂ ਵਾਂਗ ਲਹੂ ਨਿਚੋੜ ਦਿੱਤਾ ਸੀ। ਦੂਜੀ ਸਿੱਖ ਫੌਜ ਦੇ ਜਰਨੈਲਾਂ ਨਾਲ ਸਿੰਘ ਤੇਜ ਸਿੰਘ ਦੀ ਗੱਦਾਰੀ। ਤੀਜਾ ਗਦਾਰ ਗੁਲਾਬ ਸਿੰਘ ਸੀ ਜਿਸ ਨੂੰ ਗੱਦਾਰੀ ਕਰਨ ਪਿੱਛੋਂ ਅੰਗਰੇਜ਼ਾਂ ਨੇ ਕਸ਼ਮੀਰ ਵਾਦੀ ਦੇ ਦਿੱਤੀ ਸੀ। ਤੀਜੀ ਮਹਾਰਾਜਾ ਰਣਜੀਤ ਸਿੰਘ ਵਰਗੇ ਸੂਰਮੇ ਤੇ ਦੂਰਦਰਸ਼ੀ ਆਗੂ ਦੀ ਅਣਹੋਂਦ ਕਾਰਨ ਸਿੱਖ ਫੌਜ ਜਿੱਤ ਕੇ ਹਾਰ ਗਈ ਸੀ।

ਅੰਗਰੇਜ਼ ਹਾਕਮਾਂ ਤੇ ਅੰਗਰੇਜ਼ੀ ਫੌਜ ਦੇ ਜਰਨੈਲਾਂ ਨੇ ਸਿੰਘਾਂ ਦੀ ਸੂਰਮਤਾਈ ਦੇਖ ਲਈ ਸੀ, ਉਨ੍ਹਾਂ ਦੇ ਕਰਾਰੇ ਹੱਥ ਦੇਖ ਲਏ ਸਨ। ਅੰਗਰੇਜ਼ ਬੜੇ ਚਾਤੁਰ, ਦੂਰਦਰਸ਼ੀ ਤੇ ਸਿਆਣੇ ਹਾਕਮ ਸਨ। ਪੰਜਾਬ ਨੂੰ ਆਪਣੇ ਰਾਜ ਦਾ ਹਿੱਸਾ ਬਣਾਉਣ ਪਿੱਛੋਂ ਸਭ ਤੋਂ ਪਹਿਲਾਂ ਅੰਗਰੇਜ਼ਾਂ ਨੇ ਖ਼ਾਲਸਾ ਫੌਜ ਨੂੰ ਭੰਗ ਕਰ ਦਿੱਤਾ ਤੇ ਸਿੱਖ ਸਿਪਾਹੀਆਂ ਦੀ ਥਾਂ ਗੋਰਖੇ, ਪੂਰਬੀਏ ਤੇ ਮੁਸਲਮਾਨ ਸਿਪਾਹੀਆਂ ਨੂੰ ਭਰਤੀ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸਿੱਖ ਕੌਮ ਤੇ ਸਿੱਖ ਫੌਜ ਨੇ ਜਿਹੜੀ ਸ਼ਾਨ ਤੇ ਚੜ੍ਹਤ ਦੇਖੀ ਸੀ, ਉਸ ਦਾ ਕਿਧਰੇ ਨਾਂ-ਨਿਸ਼ਾਨ ਨਾ ਰਿਹਾ। ਜਦੋਂ ਹਾਰੇ, ਹਿਤਾਸ਼ ਤੇ ਨਿਰਾਸ਼ ਸਿੱਖ ਸਿਪਾਹੀ ਘਰਾਂ ਨੂੰ ਪਰਤੇ ਸਮੁੱਚੀ ਸਿੱਖ ਕੌਮ ਉਤੇ ਮੁਰਦੇਹਾਣੀ ਦਾ ਛਾ ਜਾਣਾ ਕੁਦਰਤੀ ਸੀ। ਇਹ ਸਭ ਕੁਝ ਬਾਬਾ ਰਾਮ ਸਿੰਘ ਜੀ ਨੇ ਆਪਣੇ ਸਾਹਮਣੇ ਵਾਪਰਦਿਆਂ ਵੇਖਿਆ ਸੀ। ਇਸ ਤੋਂ ਬਿਨਾਂ ਸਿੱਖ ਕੌਮ ਵਿਚ

ਧਾਰਮਿਕ, ਸੱਭਿਆਚਾਰਕ, ਸਦਾਚਾਰਕ ਅਤੇ ਰਾਜਨੀਤਕ ਪੱਖਾਂ ਤੋਂ ਅੰਤਾਂ ਦੀ ਗਿਰਾਵਟ ਆ ਚੁੱਕੀ ਸੀ। ਉਹ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਉਚੇ-ਸੁੱਚੇ ਤੇ ਮਹਾਨ ਉਦੇਸ਼ਾਂ ਤੇ ਆਦਰਸ਼ਾਂ ਨੂੰ ਤਿਆਗ ਚੁੱਕੀ ਸੀ। ਬ੍ਰਾਹਮਣਵਾਦ ਦੇ ਪ੍ਰਭਾਵ ਹੇਠ ਸਿੱਖ ਕੌਮ ਸਿੱਖੀ ਦੇ ਇਨਕਲਾਬੀ ਆਚਰਣ ਤੋਂ ਬੇਮੁੱਖ ਹੋ ਚੁੱਕੀ ਸੀ। ਇਸ ਸਦਾਚਾਰਕ ਨਿਘਾਰ ਕਾਰਨ ਸਤੀ ਦੀ ਰਸਮ, ਧੀਆਂ ਨੂੰ ਵੇਚਣਾ, ਬਾਲ ਹੱਤਿਆ, ਨਸ਼ਿਆਂ ਦੀ ਵਰਤੋਂ ਤੇ ਹੋਰ ਅਜਿਹੇ ਕੁਕਰਮ ਸਿੱਖਾਂ ਵਿਚ ਪ੍ਰਚੱਲਿਤ ਸਨ। ਈਸਾਈ ਮੱਤ ਦਾ ਪ੍ਰਚਾਰ ਜ਼ੋਰਾਂ 'ਤੇ ਸੀ। ਸਿੱਖ ਗੁਰੂਆਂ ਦੀ ਧਰਤੀ ਉਤੇ ਨਵੇਂ ਗਿਰਜਾਘਰ ਖੋਲ੍ਹੇ ਜਾ ਰਹੇ ਸਨ। ਪਾਦਰੀਆਂ ਲਈ ਦੂਜਿਆਂ ਨੂੰ ਈਸਾਈ ਧਰਮ ਵਿਚ ਸ਼ਾਮਿਲ ਕਰਨ ਲਈ ਜੇਲ੍ਹਾਂ ਦੇ ਦਰਵਾਜ਼ੇ ਤੱਕ ਖੋਲ੍ਹ ਦਿੱਤੇ ਗਏ। ਗੁਰੂ ਗੋਬਿੰਦ ਸਿੰਘ ਜੀ ਦਾ ਸਿਰਜਿਆ ਸਿੱਖੀ ਚਰਿੱਤਰ ਢਹਿੰਦੀਆਂ ਕਲਾਂ ਵਿਚ ਜਾ ਰਿਹਾ ਸੀ। ਵਹਿਮਾਂ, ਭਰਮਾਂ ਤੇ ਸਮਿਆਂ ਤੋਂ ਤੁਰੀਆਂ ਆ ਰਹੀਆਂ ਫੋਕੀਆਂ ਤੇ ਬੋਦੀਆਂ ਰਸਮਾਂ ਨੂੰ ਅਪਣਾਇਆ ਜਾਣ ਲੱਗ ਪਿਆ ਸੀ। ਮੜ੍ਹੀਆਂ-ਮਸਾਨਾਂ ਦੀ ਪੂਜਾ ਹੋ ਰਹੀ ਸੀ। ਇਸ ਬਹੁ-ਪੱਖੀ ਸਮਾਜਕ ਸੱਭਿਆਚਾਰਕ ਤੇ ਸਦਾਚਾਰਕ ਪਤਨ ਨੂੰ ਵੀ ਬਾਬਾ ਰਾਮ ਸਿੰਘ ਜੀ ਨੇ ਅੱਖੀਂ ਦੇਖਿਆ ਸੀ। ਜਿਸ ਤਰ੍ਹਾਂ ਕਈ ਵਾਰ ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ, ਉਸੇ ਤਰ੍ਹਾਂ ਕਈ ਵਾਰ ਇਤਿਹਾਸਿਕ ਸੰਦਰਭ ਤੇ ਪਿਛੋਕੜ ਵੀ ਆਪਣੇ ਆਪਣੇ ਆਪ ਨੂੰ ਦੁਹਰਾਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਸਮੇਂ ਵਿਚ ਤਿੰਨ ਤਰ੍ਹਾਂ ਦੀਆਂ ਚੁਣੌਤੀਆਂ ਤੇ ਵੰਗਾਰਾਂ ਦਾ ਸਾਹਮਣਾ ਕਰਨਾ ਪਿਆ ਸੀ। ਇਹ ਸਨ ਮੁਗ਼ਲਾਂ, ਬਾਦਸ਼ਾਹਾਂ ਦਾ ਅੱਤਿਆਚਾਰ, ਰਿਸ਼ਵਤ-ਖੋਰ ਤੇ ਘਮੰਡੀ ਮਹੰਤੀ-ਟੋਲਾ ਤੇ ਮੁਗਲ ਰਾਜ ਦੇ ਸਮਰਥਕ ਹਿੰਦੂ ਪਹਾੜੀ ਰਾਜੇ। ਇਸੇ ਤਰ੍ਹਾਂ ਦੀਆਂ ਤਿੰਨ ਵੰਗਾਰਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਸਨ। ਇਹ ਸਨ ਈਸਾਈ ਸਾਮਰਾਜ, ਰਈਸਾਂ, ਸੋਢੀ, ਬੇਦੀ, ਪੰਡਤਾਊ ਤੇ ਖਾਂਦੀਆਂ-ਪੀਂਦੀਆਂ ਜਮਾਤਾਂ ਅਤੇ ਰਿਆਸਤਾਂ ਦੇ ਰਾਜੇ-ਮਹਾਰਾਜੇ, ਬਾਬਾ ਰਾਮ ਸਿੰਘ ਜੀ ਚੁੱਪ ਵੀ ਰਹਿ ਸਕਦੇ ਸਨ ਪਰ ਨਹੀਂ ਰਹੇ। ਕਾਰਨ ? ਉਨ੍ਹਾਂ ਅੰਦਰ ਸਰਬਤ ਦੇ ਭਲੇ ਲਈ ਸਾਹਸ ਸੀ, ਸਿਦਕ ਸੀ, ਸੱਚ-ਦਿੱਲੀ ਸੀ, ਸੂਰਮਤਾਈ ਸੀ ਅਤੇ ਚਮਤਕਾਰੀ ਸ਼ਖ਼ਸੀਅਤ ਦਾ ਜਲੌ ਸੀ, ਇਕ ਮਹਾਨ ਤੇ ਰੱਬੀ ਸ਼ਖਸੀਅਤ ਕਿਵੇਂ ਇਨ੍ਹਾਂ ਜ਼ਿਆਦਤੀਆਂ ਨੂੰ, ਅੱਤਿਆਚਾਰਾਂ ਨੂੰ, ਦੁਰਾਚਾਰੀ ਕੀਮਤਾਂ ਨੂੰ, ਸੱਭਿਆਚਾਰਕ ਪਤਨ ਨੂੰ ਤੇ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਤੇ ਸਰਦਾਰੀ ਨੂੰ ਸਹਿਣ ਕਰ ਸਕਦੀ ਸੀ ? ਏਸੇ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਪਦਚਿੰਨ੍ਹਾਂ 'ਤੇ ਚੱਲ ਕੇ ਸਤਿਗੁਰੂ ਰਾਮ ਸਿੰਘ ਨੇ, ਜਿਹੜੇ ਬਾਬਾ ਬਾਲਕ ਸਿੰਘ ਦੇ ਸ਼ਰਧਾਲੂ ਵੀ ਸਨ, ਧਾਰਮਿਕ ਪਵਿੱਤਰਤਾ ਲਈ, ਸਰਬਤ ਦੇ ਭਲੇ ਲਈ, ਰਾਜਨੀਤਕ ਸੁਤੰਤਰਤਾ ਲਈ, ੧੮੫੭ ਦੀ ਫ਼ੌਜੀ ਬਗ਼ਾਵਤ ਤੋਂ ਲਗਭਗ ਇਕ ਮਹੀਨਾ ਪਹਿਲਾਂ, ਨਾਮਧਾਰੀ ਲਹਿਰ ਦੀ ਨੀਂਹ ਰੱਖੀ ਜਿਸ ਨੂੰ ਸੰਤ ਖਾਲਸਾ ਤੇ ਕੂਕਾ ਲਹਿਰ ਵੀ ਆਖਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਵਾਂਗ ਬਾਬਾ ਰਾਮ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਇਕ ਬੇਦਾਗ਼ ਤੇ ਅਸਲੋਂ ਦੁੱਧ-ਚਿੱਟੀ ਨਾਮਧਾਰੀ ਸ਼ਖਸੀਅਤ ਨੂੰ ਹੋਂਦ ਵਿਚ ਲਿਆਂਦਾ। ਨਿਰਸੰਦੇਹ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਲਈ ਅਜਿਹੇ ਪ੍ਰੇਰਨਾ ਦੇ ਪੱਥ-ਪ੍ਰਦਰਸ਼ਕ ਸਨ।

ਅੰਗਰੇਜ਼ੀ ਹਾਕਮਾਂ ਨੇ ਪੰਜਾਬ ਨੂੰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗਊ-ਹੱਤਿਆ ਤੋਂ ਲੱਗੀ ਪਾਬੰਦੀ ਨੂੰ ਤੋੜ ਕੇ ਨਾ ਕੇਵਲ ਗਊ-ਹੱਤਿਆ ਦੀ ਆਗਿਆ ਦੇ ਦਿੱਤੀ ਸਗੋਂ ਗਊ ਦਾ ਮਾਸ ਸ਼ਰੇਆਮ ਗਲੀਆਂ ਵਿਚ ਵਿਕਣ ਲੱਗਾ। ਗਊ ਭਾਰਤ ਦੇ ਹਿੰਦੂ ਤੇ ਸਿੱਖ ਸਮਾਜ ਲਈ ਮਾਂ ਦਾ ਦਰਜਾ ਰੱਖਦੀ ਸੀ ਤੇ ਹੁਣ ਵੀ ਰੱਖਦੀ ਹੈ। ਸੋ ਇਸ ਗਊ ਹੱਤਿਆ ਵਿਰੁੱਧ ਸਮੁੱਚੇ ਹਿੰਦੂ ਸਿੱਖ ਸਮਾਜ ਵਿਚ ਰੋਸ ਤੇ ਰੋਹ ਦਾ ਹੋਣਾ ਕੁਦਰਤੀ ਸੀ।

ਜਦੋਂ ਸਤਿਗੁਰੂ ਰਾਮ ਸਿੰਘ ਨੇ 'ਖੰਡੇ ਦਾ ਅੰਮ੍ਰਿਤ' ਛਕਾ ਕੇ 'ਸੰਤ ਖਾਲਸਾ' ਦੀ ਸਾਜਨਾ ਕੀਤੀ ਤਾਂ ਉਨ੍ਹਾਂ ਦੇ ਸਾਹਮਣੇ ਗੁਰੂ ਨਾਨਕ ਦੇਵੀ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਦਾ ਸਿੱਖੀ ਕਿਰਦਾਰ, ਸਿੱਖੀ ਸੱਭਿਆਚਾਰ ਤੇ ਸਿੱਖੀ ਵਿਰਾਸਤ ਦੀ ਮਹਾਨਤਾ ਦਾ ਸੰਕਲਪ ਤੇ ਸਰੂਪ ਪੂਰੀ ਤਰ੍ਹਾਂ ਰੂਪਮਾਨ ਸੀ। ਨਾਮਧਾਰੀ ਲਹਿਰ ਦਾ ਅਧਿਐਨ ਇਹ ਸਪੱਸ਼ਟ ਕਰਦਾ ਹੈ ਕਿ ਜਿਥੇ ਇਹ ਲਹਿਰ ਆਮ ਲੋਕਾਂ ਵਿਚ ਫੈਲੇ ਵਹਿਮਾਂ, ਭਰਮਾਂ, ਕੁਰੀਤੀਆਂ ਤੇ ਕੁਕਰਮਾਂ ਦੇ ਸੁਧਾਰ ਵੱਲ ਰਚਿਤ ਸੀ, ਉਥੇ ਵੇਲੇ ਦੇ ਅੱਤਿਆਚਾਰੀ ਨਜ਼ਾਮ ਦੀਆਂ ਜ਼ਿਆਦਤੀਆਂ ਵਿਰੁੱਧ ਜੁਝਾਰੂ ਸੰਘਰਸ਼ ਰਾਹੀਂ ਇਸ ਲਹਿਰ ਦੇ ਪੈਰੋਕਾਰਾਂ ਨੂੰ ਸ਼ਹਾਦਤਾਂ ਤੇ ਕੁਰਬਾਨੀਆਂ ਲਈ ਤਿਆਰ ਕਰਨ ਉਤੇ ਪੂਰੀ ਤਰ੍ਹਾਂ ਤੁਲੀ ਹੋਈ ਸੀ। ਨਾਮਧਾਰੀ ਅੰਦੋਲਨ ਦੇ ਜਮਾਤੀ ਕਿਰਦਾਰ ਨੂੰ ਸਮਝਣ ਲਈ ਉਸ ਸਮੇਂ ਦੇ ਨਿਜ਼ਾਮ ਤੇ ਸਮਾਜ ਦੀ ਜਮਾਤੀ ਬਣਤਰ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਏਸ ਬਣਤਰ ਨੂੰ ਜਾਣਨ ਪਿੱਛੋਂ ਕੂਕਾ ਲਹਿਰ ਦੀ ਮਹਾਨਤਾ ਹੋਰ ਵੀ ਵਧੇਰੇ ਸਪੱਸ਼ਟ ਰੂਪ ਵਿਚ ਸਾਡੇ ਸਾਹਮਣੇ ਆ ਸਕੇਗੀ।

ਵਿਦੇਸ਼ੀ ਸਾਮਰਾਜ ਦੇ ਅੱਤਿਆਚਾਰੀ ਨਿਜ਼ਾਮ ਦੀ ਹਮਾਇਤ ਵਿਚ ਨਾ ਕੇਵਲ ਪਟਿਆਲਾ, ਨਾਭਾ ਜਾਂ ਜੀਂਦ ਦੇ ਰਾਜੇ-ਮਹਾਰਾਜੇ ਸ਼ਾਮਿਲ ਸਨ ਸਗੋਂ ਰਈਸ, ਜਗੀਰਦਾਰ, ਗੁਰ-

ਧਾਮਾਂ 'ਤੇ ਰਾਜ ਕਰ ਰਿਹਾ ਮਹੰਤੀ-ਟੋਲਾ, ਪੰਡਿਤ ਤੇ ਪੰਡਤਾਊਪਨ ਅਤੇ ਖਾਂਦੀਆਂ-ਪੀਂਦੀਆਂ ਉਪਰਲੀਆਂ ਸ਼੍ਰੇਣੀਆਂ ਦੇ ਲੋਕ ਵੀ ਇਸ ਨਿਜ਼ਾਮ ਦੀ ਵਫ਼ਾਦਾਰੀ ਦਾ ਦਮ ਭਰਦੇ ਸਨ। ਤਾਂ ਫਿਰ ਬਾਬਾ ਰਾਮ ਸਿੰਘ ਜੀ ਦੀ ਲਹਿਰ ਦੇ ਸ਼ਰਧਾਲੂ ਕੌਣ ਸਨ? ਸਪੱਸ਼ਟ ਹੈ ਪਿੰਡਾਂ ਦੇ ਕਾਮੇ ਕਿਸਾਨ, ਕਾਸ਼ਤਕਾਰ, ਆਮ ਤੇ ਸਾਧਾਰਨ ਜਮਾਤਾਂ ਨਾਲ ਜੁੜੇ ਲੋਕ ਭਾਵੇਂ ਉਹ ਜੱਟ, ਤਰਖਾਣ, ਝਿਊਰ, ਨਾਈ-ਛੀਂਬੇ ਜਾਂ ਚਮਾਰ ਤੇ ਮਜ਼ਬੀ ਸਨ। ਏਹੀ ਸਤਿਗੁਰੂ ਰਾਮ ਸਿੰਘ ਜੀ ਦੀ 'ਫੌਜ' ਸੀ।

ਇਸ ਇਤਿਹਾਸਿਕ ਤੱਥ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਕਿ ਅੱਤਿਆਚਾਰਾਂ ਵਿਰੁੱਧ ਨਿਮਾਣੀ ਤੇ ਨਿਤਾਣੀ ਸ਼ਕਤੀ ਨਾਲ ਨਹੀਂ ਲੜਿਆ ਜਾ ਸਕਦਾ ਸੀ। ਏਸੇ ਲਈ ਬਾਬਾ ਰਾਮ ਸਿੰਘ ਜਿਥੇ ਅੰਦਰੋਂ ਰੂਹਾਨੀ ਸ਼ਕਤੀ ਨਾਲ ਸ਼ਰਸਾਰ ਸਨ ਉਥੇ ਸਾਹਸ ਤੇ ਸੂਰਮਤਾਈ ਨਾਲ ਉਹ ਪੂਰੀ ਠਾਠ ਤੇ ਸ਼ਾਨ ਨਾਲ ਆਪਣੀ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਸ਼ਖਸੀਅਤ ਦਾ ਪਰਤੱਖ ਪ੍ਰਗਟਾਵਾ ਵੀ ਕਰਦੇ ਸਨ। ਜੇ. ਮੈਕਨਬ ਲਿਖਦਾ ਹੈ "ਹਰ ਇਕ ਸ਼ੈ ਇਸ ਗੱਲ ਵੱਲ ਇਸ਼ਾਰਾ ਕਰਦੀ ਹੈ ਕਿ ਰਾਮ ਸਿੰਘ ਸੰਤਾਂ ਤੇ ਫ਼ਕੀਰਾਂ ਦੀ ਹੈਸੀਅਤ ਨਹੀਂ ਰਖਦਾ। ਉਹ ਤੁਹਾਨੂੰ ਅੱਧੀ ਕੁ ਦਰਜਨ ਘੋੜ ਸਵਾਰਾਂ ਸਮੇਤ ਮਿਲਦਾ ਹੈ। ਵੀਹਾਂ ਹੀ ਪੈਦਲ ਆਦਮੀ ਉਹਦੇ ਨਾਲ ਹੁੰਦੇ ਹਨ। ਉਹ ਦਰਬਾਰੀ ਆਦਮੀਆਂ ਦੇ ਘੇਰੇ ਵਿਚ ਘਿਰਿਆ ਹੋਇਆ ਤੁਹਾਡੇ ਕਮਰੇ ਵਿਚ ਇਕ ਬਾਦਸ਼ਾਹ ਦੀ ਸ਼ਾਨ ਨਾਲ ਦਾਖਲ ਹੁੰਦਾ ਹੈ। ਉਹ ਤੇ ਉਹਦੇ ਸਾਥੀ ਬੜੇ ਸੋਹਣੇ ਚਿੱਟੇ ਬਸਤ੍ਰ ਪਹਿਨਦੇ ਹਨ। *(ਜੁਗ ਪੁਲਟਾਊ ਸਤਿਗੁਰੂ, ਨਿਧਾਨ ਸਿੰਘ ਆਲਮ, ਪੰਨ ੧੫੮)*

ਮੈਂ ਨਾਮਧਾਰੀ ਲਹਿਰ ਨੂੰ ਜਮਾਤੀ ਪੱਧਰ 'ਤੇ ਦੇਸ਼ ਦੀ ਆਜ਼ਾਦੀ ਦਾ ਪਹਿਲਾ ਲੋਕ ਸੰਘਰਸ਼ ਮੰਨਦਾ ਹਾਂ। ੧੮੫੭ ਈ. ਦੀ ਫੌਜੀ ਬਗਾਵਤ ਲੋਕ-ਲਹਿਰ ਦਾ ਰੂਪ ਧਾਰਨ ਨਹੀਂ ਸੀ ਕਰ ਸਕੀ ਭਾਵੇਂ ਇਸ ਵਿਚ ਲੋਕ ਸ਼ਾਮਿਲ ਸਨ ਤੇ ਉਹ ਅੰਗਰੇਜ਼ੀ ਹਕੂਮਤ ਦੇ ਘੋਰ ਅੱਤਿਆਚਾਰਾਂ ਦਾ ਸ਼ਿਕਾਰ ਵੀ ਬਣੇ। ਇਕ ਕਠਨ ਤੇ ਕਠੋਰ ਸਥਿਤੀ ਬਾਬਾ ਰਾਮ ਸਿੰਘ ਜੀ ਦੇ ਸਾਹਮਣੇ ਸੀ। ਨਾਮਧਾਰੀ ਲਹਿਰ ਦੀ ਸ਼ੁਰੂਆਤ ਭਾਵੇਂ ਸੁਧਾਰਵਾਦ ਤੋਂ ਸ਼ੁਰੂ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਦੇ ਸ਼ਰਧਾਲੂ ਕੂਕਿਆਂ ਨੇ ਮੜ੍ਹੀਆਂ, ਮਸਾਣਾਂ, ਮਜ਼ਾਰਾਂ ਤੇ ਸਮਾਧੀਆਂ ਦੀ ਮਨੌਤ ਉਤੇ ਪੂਰਨ ਪਾਬੰਦੀ ਲਾ ਦਿੱਤੀ। ਬੁੱਤ-ਪੂਜਾ ਦਾ ਵਿਰੋਧ ਕੀਤਾ ਤੇ ਇਸ ਨੂੰ ਨਿਕਾਰਿਆ। ਅਸਲ 'ਚ ਬਾਬਾ ਰਾਮ ਸਿੰਘ ਇਕ ਅਜਿਹੇ ਨਵੇਂ ਸਮਾਜ ਦੀ ਸਿਰਜਣਾ ਕਰਨੀ ਚਾਹੁੰਦੇ ਸਨ ਜਿਸ ਵਿਚ ਸਮਾਜੀ ਭੇੜਾਂ, ਨਾ-ਬਰਾਬਰੀ ਅਤੇ ਲੁੱਟ-ਖਸੁੱਟ ਦਾ ਨਾਂ-ਨਿਸ਼ਾਨ ਹੀ ਨਾ ਹੋਵੇ। ਅੱਤਿਆਚਾਰੀ ਨਿਜ਼ਾਮ ਆਪਣੀ ਅਜਾਰਾਦਾਰੀ ਦੀ ਸ਼ਕਤੀ ਵਿਰੁੱਧ ਕਿਸੇ ਤਰ੍ਹਾਂ ਦਾ ਵੀ ਵਿਰੋਧ ਸਹਿਣ ਨਹੀਂ ਕਰ ਸਕਦਾ। ਇਸੇ ਲਈ ਇਸ ਨਿਜ਼ਾਮ ਨੂੰ ਸੁਧਾਰਵਾਦ ਵਿਚੋਂ ਵੀ ਬਗ਼ਾਵਤ ਦੀ ਬੋ ਆਉਂਦੀ ਹੈ। ਜਦੋਂ ਖੋਟੇ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਨੇ ਵਿਆਹ ਦੀ ਆਨੰਦ-ਕਾਰਜ ਦੀ ਰਸਮ ਨੂੰ ਅਪਣਾ ਕੇ ਜੋੜਿਆਂ ਦੇ ਵਿਆਹ ਕਰਵਾਉਣੇ ਚਾਹੇ ਤਾਂ ਵਿਦੇਸ਼ੀ ਸਾਮਰਾਜੀ ਨਿਜ਼ਾਮ ਵਿਚ ਭਾਜੜ ਪੈ ਗਈ। ਬਾਬਾ ਜੀ ਦੀ ਇਸ ਰਸਮ ਨਾਲ ਪੰਡਿਤਾਂ ਦੀ ਕਮਾਈ ਵਿਚ ਘਾਟਾ ਪੈਂਦਾ ਸੀ ਤੇ ਜਮਾਤੀ ਪੱਧਰ 'ਤੇ ਪੰਡਤਾਊਪੁਣੇ ਦੀ ਜਮਾਤੀ ਹੈਸੀਅਤ ਨੂੰ ਸੱਟ ਵੱਜਦੀ ਸੀ। ਸੋਢੀਆਂ-ਬੇਦੀਆਂ ਵਾਂਗੂ ਪੰਡਤਾਊ ਜਮਾਤ ਵੀ ਅੰਗ੍ਰੇਜ਼ੀ ਹਕੂਮਤ ਦੀ ਵਫ਼ਾਦਾਰੀ ਦਾ ਦਮ ਭਰਦੀ ਸੀ। ਨਤੀਜੇ ਵਜੋਂ ਬਾਬਾ ਜੀ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ।

ਹੌਲੀ ਹੌਲੀ ਅੰਗਰੇਜ਼ੀ ਹਕੂਮਤ ਨੂੰ ਨਿਸ਼ਚਾ ਹੋ ਗਿਆ ਕਿ ਕੂਕਾ ਲਹਿਰ ਸਿਰਫ ਸੁਧਾਰਵਾਦੀ ਲਹਿਰ ਨਹੀਂ, ਇਹ ਸਿਆਸੀ ਅੰਦੋਲਨ ਹੈ ਜਿਸ ਰਾਹੀਂ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਲੱਖਾਂ ਸ਼ਰਧਾਲੂ ਅੰਗਰੇਜ਼ੀਰਾਂ ਨੂੰ ਸਮਾਪਤ ਕਰਕੇ ਖਾਲਸਾ ਰਾਜ ਦੀ ਮੁੜ ਸਥਾਪਤੀ ਲਈ ਯਤਨਸ਼ੀਲ ਹਨ। ਆਰ. ਜੀ. ਟੇਲਰ ਆਪਣੀ ਰਿਪੋਰਟ ਦੇ ਪੈਰ੍ਹਾ ੧੯ ਵਿਚ ਲਿਖਦਾ ਹੈ, "the new Guru has no genuine religious sentiments. The whole drifts of his reformation being apparently to consolidate the power of sikhism with a view to political ends." (Kukas—Dr. M.M. Ahluwali, page 58)

ਸਤਿਗੁਰੂ ਰਾਮ ਸਿੰਘ ਜੀ ਦੀਆਂ ਬੇ-ਜੋੜ, ਲਾਸਾਨੀ, ਅਸਾਧਾਰਨ ਤੇ ਮਹਾਨ ਰੱਬੀ ਸ਼ਖਸੀਅਤ ਦੀਆਂ ਸਰਗਰਮੀਆਂ ਨੂੰ ਜਾਣਕੇ ਸਿਰ ਸਿਦਕ ਨਾਲ ਝੁਕ ਜਾਂਦਾ ਹੈ। ਉਨ੍ਹਾਂ ਦੇ ਪੈਰੋਕਾਰਾਂ ਕੋਲ ਕੋਈ ਗੋਲਾ ਬਾਰੂਦ ਨਹੀਂ ਸੀ, ਲੜਨ ਲਈ ਕੋਈ ਫ਼ੌਜੀ ਸਿਖਲਾਈ ਨਹੀਂ ਸੀ। ਹੋਰ ਤਾਂ ਹੋਰ ਕਿਰਪਾਨ ਚੁੱਕਣ ਦੀ ਵੀ ਮਨਾਹੀ ਸੀ। ਫੇਰ ਵੀ ਉਨ੍ਹਾਂ ਨੇ ਨਾ-ਕੇਵਲ ਅੰਗਰੇਜ਼ੀ ਹਕੂਮਤ ਦੇ ਸਮਾਂਨਤਰ ਆਪਣੀ ਹਕੂਮਤ ਚਲਾਈ ਸਗੋਂ ਨੇਪਾਲ ਤੇ ਕਸ਼ਮੀਰ ਵਿਚ ਕੂਕਾ ਰਜਮੈਂਟਾਂ ਨੂੰ ਹੋਂਦ ਵਿਚ ਲਿਆਂਦਾ। ਰੂਸ ਤਕ ਰਸਾਈ ਕੀਤੀ ਤਾਂ ਜੋ ਰੂਸੀ ਮਦਦ ਨਾਲ 'ਮਲੇਛੀ ਰਾਜ' ਦਾ ਖ਼ਾਤਮਾ ਕੀਤਾ ਜਾਵੇ। ਸੂਬਾ ਗੁਰਚਰਨ ਸਿੰਘ ਨੇ ਰੂਸੀ ਹਕੂਮਤ ਨਾਲ ਇਸ ਸਬੰਧੀ ਕਈ ਵਾਰ ਮਿਲਣੀਆਂ ਜਾਂ ਮੁਲਕਾਤਾਂ ਕੀਤੀਆਂ। ਇਹ ਵੱਖਰੀ ਗੱਲ ਹੈ ਕਿ ਅੰਗਰੇਜ਼ੀ ਹਕੂਮਤ ਦੇ ਜ਼ੋਰ ਪੈਣ 'ਤੇ ਨੇਪਾਲ ਤੇ ਕਸ਼ਮੀਰ ਦੀਆਂ ਫੌਜਾਂ ਵਿਚੋਂ ਕੂਕਿਆਂ ਨੂੰ ਕੱਢ ਦਿੱਤਾ ਗਿਆ ਅਤੇ ਰੂਸ ਵੱਲੋਂ ਵੀ

ਲੋੜੀਂਦੀ ਮਦਦ ਨਾ ਮਿਲ ਸਕੀ।

ਸਤਿਗੁਰੂ ਰਾਮ ਸਿੰਘ ਜੀ ਦੀ ਅਲੌਕਿਕ ਸ਼ਖਸੀਅਤ ਦਾ ਇਹ ਪ੍ਰਭਾਵ ਸੀ ਕਿ ਉਨ੍ਹਾਂ ਦੇ ਸ਼ਰਧਾਲੂ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਤੋਂ ਪਿੱਛੇ ਨਹੀਂ ਹਟੇ। ਅੰਮ੍ਰਿਤਸਰ ਤੇ ਰਾਏਕੋਟ ਦੇ ਗਊ-ਹੱਤਿਆਰਿਆਂ ਦਾ ਸਿਰ ਵੱਢ ਕੇ ਉਹ ਜਦੋਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਤਾਂ ਹੁਕਮ ਹੋਇਆ। ਤੁਹਾਡੀ ਥਾਂ ਹਕੂਮਤ ਨੇ ਬੇ-ਕਸੂਰਾਂ ਨੂੰ ਫਾਂਸੀ ਚਾੜ੍ਹ ਦੇਣਾ। ਜਾਓ, ਆਪਣਾ ਕਸੂਰ ਮੰਨੋ ਤੇ ਬੇ-ਕਸੂਰਾਂ ਨੂੰ ਬਚਾਓ। ਆਪਣੀ ਜਾਨ ਗੁਆਉਣੀ ਕੋਈ ਔਖਾ ਕੰਮ ਨਹੀਂ ਹੁੰਦਾ। ਪਰ ਉਹ ਨਾਮਧਾਰੀ ਸੂਰਮੇ ਤੇ ਯੋਧੇ ਆਪਣਾ ਕਸੂਰ ਮੰਨ ਕੇ ਸ਼ਰੇਆਮ ਆਪਣੇ ਗਲਾਂ ਵਿਚ ਆਪ ਰੱਸੇ ਪਾ ਕੇ ਸ਼ਹੀਦ ਹੋਏ। ਮਲੌਦ ਤੇ ਮਲੇਰਕੋਟਲੇ ਤੇ ਹਮਲਾ ਕਰਕੇ ਉਥੋਂ ਅਸਲਾ, ਗੋਲਾ ਬਾਰੂਦ ਤੇ ਘੋੜੇ ਲੈ ਕੇ ਦੇਸ਼ ਦੀ ਆਜ਼ਾਦੀ ਲਈ ਲੜਨ ਵਾਲੇ ਕੂਕਿਆਂ ਨੂੰ ਵੀ ਸ਼ਹਾਦਤ ਦੇ ਜਾਮ ਪੀਣੇ-ਪਏ। ਕਾਵਨ ਦੀਆਂ ਤੋਪਾਂ ਮੂਹਰੇ ਖਲੋ ਕੇ ਇਨ੍ਹਾਂ ਸੂਰਮਿਆਂ ਨੇ ਆਪਣੀਆਂ ਜਾਨਾਂ ਵਾਰੀਆਂ। ਸਾਰੇ ਸੰਸਾਰ ਵਿਚ ਇਸ ਅੱਤਿਆਚਾਰ ਵਿਰੁੱਧ ਹਾਇ ਤੌਬਾ ਮਚ ਗਈ। ਸੀਨੀਅਰ ਅੰਗਰੇਜ਼ ਅਫਸਰ ਫ਼ਾਰਿਸਥ ਨੇ ਜੀਹਨੇ ਕਾਵਨ ਨੂੰ ਪਹਿਲਾਂ ਅਜਿਹਾ ਕਰਨ ਤੋਂ ਵਰਜਿਆ ਸੀ, ਅਗਲੇ ਦਿਨ ਜਾ ਕੇ ਬਾਕੀ ੧੬ ਕੂਕਿਆਂ ਨੂੰ ਵੀ ਤੋਪਾਂ ਮੂਹਰੇ ਖੜ੍ਹਾ ਕਰਕੇ ਫੀਤਾ-ਫੀਤਾ ਕਰ ਦਿੱਤਾ। ਇਹ ਤੋਪਾਂ ਪਟਿਆਲੇ, ਨਾਭੇ ਤੇ ਜੀਂਦ ਦੇ ਰਾਜੇ ਮਹਾਰਾਜਿਆਂ ਨੇ ਭੇਜੀਆਂ ਸਨ। ਜਦੋਂ ਦੇਸ਼ ਦੇ ਲੋਕਾਂ ਵਿਚ ਇਸ ਜ਼ੁਲਮ ਵਿਰੁੱਧ ਹਾਹਾਕਾਰ ਮਚੀ ਹੋਈ ਸੀ ਤਾਂ ਕਾਵਨ ਤੇ ਫਾਰਿਸਥ ਦੇ ਜ਼ਾਲਮਾਂ ਦੇ ਹੱਕ ਵਿਚ ਰਾਜਿਆਂ, ਮਹਾਰਾਜਿਆਂ, ਜਗੀਰਦਾਰਾਂ, ਰਈਸਾਂ, ਸੋਢੀਆਂ ਤੇ ਬੇਦੀਆਂ ਨੇ ਇੰਗਲੈਂਡ ਚਿੱਠੀਆਂ ਲਿਖੀਆਂ ਸਨ।

ਸਤਿਗੁਰੂ ਰਾਮ ਸਿੰਘ ਜੀ ਨੂੰ 'ਖਤਰਨਾਕ' ਸਮਝ ਕੇ ਅੰਗਰੇਜ਼ੀ ਹਕੂਮਤ ਨੇ ਆਖਰ ਉਨ੍ਹਾਂ ਨੂੰ ਰੰਗੂਨ ਅਤੇ ਮਰਗੋਈ ਜੇਲ੍ਹ ਵਿਚ ਭੇਜ ਦਿੱਤਾ। ਪਰ ਉਨ੍ਹਾਂ ਦੀ ਚਮਤਕਾਰੀ ਮਹਾਨ ਤੇ ਰੱਬੀ ਸ਼ਖਸੀਅਤ ਦਾ ਪ੍ਰਭਾਵ ਤੇ ਜਲੌ ਏਨਾਂ ਸੀ ਕਿ ਦੇਸ਼ ਦੀ ਅੰਗਰੇਜ਼ ਹਕੂਮਤ ਦੀਆਂ ਲਾਈਆਂ ਰੋਕਾਂ ਦੇ ਬਾਵਜੂਦ ਜੇਲ੍ਹ ਵਿਚੋਂ ਉਨ੍ਹਾਂ ਦੇ ਹੁਕਮਨਾਮੇ ਪੰਜਾਬ ਵਿਚ ਬਰਾਬਰ ਆਉਂਦੇ ਰਹੇ।

ਮੈਂ ਇਸ ਲੇਖ ਦੇ ਸ਼ੀਰਸ਼ਕ ਵਿਚ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਬੇ-ਇਨਸਾਫੀ ਦੀ ਗੱਲ ਕੀਤੀ ਹੈ। ਜੇ ਗਹੁ ਨਾਲ ਤੇ ਨਿਰਪੱਖਤਾ ਨਾਲ ਨਾਮਧਾਰੀ ਲਹਿਰ ਦਾ ਅਧਿਐਨ ਕੀਤਾ ਜਾਵੇ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਸਮੁੱਚੇ ਦੇਸ਼ ਤੇ ਸਮੁੱਚੀ ਕੌਮ ਦੀ ਆਜ਼ਾਦੀ ਲਈ ਦਿੱਤੀ ਬੇ-ਮਿਸਾਲ ਤੇ ਮਹਾਨ ਦੇਣ ਨੂੰ ਮੁੱਖ ਰੱਖਿਆ ਜਾਵੇ ਤਾਂ ਇਹ ਉਚਿਤ ਨਹੀਂ ਜਾਪਦਾ ਕਿ ਸੱਚੇ-ਸੁੱਚੇ ਅੰਮ੍ਰਿਤ ਦੇ ਸਾਗਰ ਵਿਚ ਉਠੇ ਤੂਫਾਨੀ ਤੇ ਜੋਸ਼ੀਲੇ ਵੇਗ ਨੂੰ ਕੁੱਜੇ ਵਿਚ ਬੰਦ ਕੀਤਾ ਜਾਵੇ। ਕੀ ਸਤਿਗੁਰੂ ਰਾਮ ਸਿੰਘ ਜੀ ਇਕ ਬਰਾਦਰੀ ਦੇ ਹੀ ਸਤਿਗੁਰੂ ਸਨ? ਕੀ ਉਨ੍ਹਾਂ ਸਿਰਫ ਸਿੱਖ ਸਮਾਜ ਦੀ ਆਜ਼ਾਦੀ ਲਈ ਸੰਘਰਸ਼ ਕੀਤਾ ਤੇ ਕਸ਼ਟ ਸਹਾਰੇ? ਇਥੇ ਮੈਂ ਡਾ: ਐਮ. ਐਮ. ਆਹਲੂਵਾਲੀਆ ਦਾ ਹਵਾਲਾ ਦੇਣਾ ਚਾਹਾਂਗਾ ਜਿਸ ਵਿਚ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਸੰਸਾਰ ਪ੍ਰਸਿੱਧ ਮਹਾਨਤਾ ਦਾ ਜ਼ਿਕਰ ਕਰਦਾ ਹੈ

Guru Ram Singh Occupies a place among those great men of the world who suffered for their convictions and whose sacrifice at the altar of their faith was not merely an isolated event.... During the fourteen years of his exile, Guru Ram Singh did not permit himself into the snake pit of dejection or desperation...... He kept his mind and heart illumined with light and hope which can be associated only with unmatched divinity. The whole record of this solitary figure in the field of patriotism and ecclesiatical purity remains unblemished. During these fourteen long winters of exile in Burma, he continued to uphold the flag which he had raised in the year 1857. He persisted in his conviction and ideas under the most trying circumstances, never allowing his vision to be blurred and his zeal to be diminished" (KUKAS —The Freedom fighters of the Punjab-Page 174

ਡਾ: ਆਹਲੂਵਾਲੀਆ ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਦੀ ਹੀ ਨਹੀਂ ਸਗੋਂ ਸੰਸਾਰ ਦੀ ਮਹਾਨ ਸ਼ਖਸੀਅਤ ਮੰਨਦਾ ਹੈ। ਉਹ ਗੁਰੂ ਜੀ ਦੇ ਅਡਿੱਗ ਨਿਸਚਿਆਂ ਤੇ ਵਿਸ਼ਵਾਸਾਂ ਦੀ ਪ੍ਰਸੰਸਾ ਕਰਦਾ ਹੈ। ਉਹ ਉਨ੍ਹਾਂ ਦੀ ਬੇ-ਜੋੜ ਰੂਹਾਨੀ ਤੇ

ਰੱਬੀ ਮਹਾਨਤਾ ਦੇ ਗੁਣ ਗਾਉਂਦਾ ਹੈ। ਉਹ ਉਨ੍ਹਾਂ ਦੀ ਦੇਸ਼-ਭਗਤੀ ਅਤੇ ਅਧਿਆਤਮਿਕ ਪਵਿੱਤਰਤਾ ਦੇ ਸਦਕੇ ਜਾਂਦਾ ਹੈ। ਉਹ ਉਨ੍ਹਾਂ ਦੇ ਸਿਦਕ, ਸਾਹਸ, ਸਿਰੜਤਾ ਤੇ ਸੂਰਮਤਾਈ ਅੱਗੇ ਸਿਰ ਝੁਕਾਉਂਦਾ ਹੈ ਜਿਹੜੀ ਉਨ੍ਹਾਂ ਨੇ ਬਰਮਾ ਦੀ ੧੪ ਸਾਲਾਂ ਦੀ ਕਠਨ-ਕਠੋਰ ਜੇਲ੍ਹ ਜ਼ਿੰਦਗੀ ਸਮੇਂ ਦ੍ਰਿੜ੍ਹਤਾ ਨਾਲ ਅਪਣਾਈ ਰੱਖੀ। ਕੀ ਇਹ ਮਹਾਨਤਾ ਦਾ ਸਿਖਰ ਨਹੀਂ ਕਿ ਉਨ੍ਹਾਂ ਨੇ ਅੰਤਾਂ ਦੀਆਂ ਦੁਖਦਾਇਕ ਪ੍ਰਸਥਿਤੀਆਂ ਵਿਚ ਵੀ ਆਪਣੇ ਵਿਚਾਰਾਂ, ਵਿਸ਼ਵਾਸਾਂ ਤੇ ਆਦਰਸ਼ਾਂ ਨੂੰ ਬਰਕਰਾਰ ਰੱਖਿਆ ? ਉਨ੍ਹਾਂ ਔਖੀ ਤੋਂ ਔਖ਼ੀ ਘੜੀ ਵਿਚ ਵੀ ਉਸ ਉਤਸ਼ਾਹ ਹੱਠ ਤੇ ਜੋਸ਼ ਦਾ ਪੱਲਾ ਨਹੀਂ ਛੱਡਿਆ, ਜਿਹੜਾ ਉਨ੍ਹਾਂ ਨੇ ੧੯੪੭ ਈ. ਦੀ ਆਜ਼ਾਦੀ ਦਾ ਝੰਡਾ ਲਹਿਰਾਉਣ ਸਮੇਂ ਅਪਣਾਇਆ ਸੀ। ਸੰਤ ਨਿਧਾਨ ਸਿੰਘ ਆਲਮ ਠੀਕ ਹੀ ਉਨ੍ਹਾਂ ਨੂੰ 'ਜੁਗ ਪਲਟਾਊ ਸਤਿਗੁਰੂ' ਦੇ ਨਾਂ ਨਾਲ ਯਾਦ ਕਰਦੇ ਹਨ, ਉਨ੍ਹਾਂ ਦੀ ਰੂਹਾਨੀ ਤੇ ਇਨਕਲਾਬੀ ਸ਼ਖਸੀਅਤ ਦੀਆਂ ਬਹੁ-ਪੱਖੀ ਸਿਫ਼ਤਾਂ ਤੇ ਮਹਾਨਤਾਵਾਂ ਦਾ ਮਾਨ-ਸਤਿਕਾਰ ਨਾਲ ਵਰਣਨ ਕਰਦੇ ਹਨ। ਕੀ ਕਿਸੇ ਸੰਸਾਰ ਪ੍ਰਸਿੱਧ ਮਹਾਨ, ਰੱਬੀ ਤੇ ਇਨਕਲਾਬੀ ਹਸਤੀ ਦੀਆਂ ਵੰਡੀਆਂ ਪੈ ਸਕਦੀਆਂ ਹਨ ? ਮੇਰਾ ਸਪੱਸ਼ਟ ਉੱਤਰ ਹੈ : ਕਦੇ ਵੀ ਨਹੀਂ। ਕੀ ਅਜਿਹੀ ਸੱਚੀ-ਸੁੱਚੀ, ਸਾਹਸ ਤੇ ਬੀਰਤਾ ਨਾਲ ਭਰਪੂਰ ਹਸਤੀ ਨੂੰ ਇਕ ਵਿਸ਼ੇਸ਼ ਸ਼੍ਰੇਣੀ, ਵਰਗ, ਸਮਾਜ ਜਾਂ ਬਰਾਦਰੀ ਨਾਲ ਜੋੜਨਾ ਉੱਚਿਤ ਹੈ ? ਕਦਾਚਿੱਤ ਨਹੀਂ। ਪਰ ਦੁੱਖ ਤੇ ਅਫ਼ਸੋਸ ਦੀ ਗੱਲ ਹੈ ਕਿ ਅਸੀਂ ਨਾਮਧਾਰੀ ਲਹਿਰ ਦੀ ਇਸ ਇਤਿਹਾਸਕ ਮਾਹਾਨਤਾ ਤੇ ਲਹਿਰ ਦੇ ਜਨਮ-ਦਾਤਾ ਨਾਲ ਬੇ-ਇਨਸਾਫੀ ਕਰਦੇ ਆ ਰਹੇ ਹਾਂ ਤੇ ਹੁਣ ਵੀ ਕਰ ਰਹੇ ਹਾਂ।

ਮੈਂ ਇਸ ਬੇ-ਇਨਸਾਫ਼ੀ ਦੇ ਕਾਰਨਾਂ ਬਾਰੇ ਕੁਝ ਕਹਿਣਾ ਚਾਹਾਂਗਾ। ਮੈਨੂੰ ਪਤਾ ਹੈ ਕਿ ਸੰਸਾਰ ਦੇ ਹਰ ਧਰਮ ਨਾਲ ਕੁਝ ਮਨੌਤਾਂ, ਕੁਝ ਵਿਸ਼ਵਾਸ, ਕੁਝ ਕੌਤਕ, ਸਾਖੀਆਂ ਤੇ ਚਮਤਕਾਰ ਜੁੜੇ ਹੁੰਦੇ ਹਨ। ਮੈਨੂੰ ਇਹ ਵੀ ਪਤਾ ਹੈ ਕਿ ਧਾਰਮਿਕ ਵਿਸ਼ਵਾਸ ਪੂਰਨ ਸਮਰਪਣ ਦੀ ਮੰਗ ਕਰਦਾ ਹੈ ਤੇ ਧਾਰਮਿਕ ਵਿਸ਼ਵਾਸ ਦੇ ਦਾਇਰੇ ਵਿਚ 'ਕਿੰਤੂਆਂ, ਪ੍ਰੰਤੂਆਂ' ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ। ਇਹ ਵੀ ਸਹੀ ਹੈ ਕਿ ਕੌਤਕਾਂ, ਚਮਤਕਾਰਾਂ, ਭਵਿੱਖ-ਬਾਣੀਆਂ ਜਾਂ ਮਨੌਤਾਂ ਮੂਹਰੇ ਇਤਿਹਾਸਿਕ ਪ੍ਰਮਾਣੀਕਤਾ ਦੀ ਅਨਹੋਂਦ ਦੇ ਪ੍ਰਸ਼ਨ ਚਿੰਨ੍ਹ ਵੀ ਲੱਗੇ ਰਹਿਣਗੇ। ਨਾਮਧਾਰੀ ਅਜਿਹੇ ਵਿਸ਼ਵਾਸਾਂ ਤੇ ਮਨੌਤਾਂ ਨੂੰ ਮੁੱਖ ਰੱਖ ਕੇ ਬਾਬਾ ਬਾਲਕ ਸਿੰਘ ਜੀ ਨੂੰ ਗਿਆਰ੍ਹਵੇਂ ਤੇ ਬਾਬਾ ਰਾਮ ਸਿੰਘ ਜੀ ਨੂੰ ਬਾਰ੍ਹਵੇਂ ਗੁਰੂ ਦਾ ਦਰਜਾ ਦਿੰਦੇ ਹਨ। ਮੇਰੇ ਕੋਲ ਦਿੱਲੀ ਦੇ ਨਾਮਧਾਰੀ ਦਰਬਾਰ ਵੱਲੋਂ ਪ੍ਰਕਾਸ਼ਿਤ 'ਸਤਿਜੁਗ' ਜਿਸ ਦੇ ਕਰਤਾ-ਧਰਤਾ ਸ. ਐਚ. ਐਸ. ਹੰਸਪਾਲ ਜੀ ਹਨ, ਬਾਕਾਇਦਗੀ ਨਾਲ ਆਉਂਦਾ ਹੈ। ਇਸ ਉੱਪਰ ਇਕ ਤੁੱਕ ਇਉਂ ਲਿਖੀ ਹੁੰਦੀ ਹੈ। ਕਲਿਜੁਗ ਮੇਂ ਸਤਿਜੁਗ ਵਰਤਾਊਂ ॥ ਤਬੀ ਬਾਰ੍ਹਵਾਂ ਬਪੁ ਕਹਾਊਂ ॥" ਮੈਨੂੰ 'ਬਪੁ' ਸ਼ਬਦ ਦੇ ਅਰਥ ਨਹੀਂ ਸੀ ਆਉਂਦੇ। ਪਰ ਮੈਂ ਇਹ ਅਰਥ ਭਾਈ ਕਾਨ੍ਹ ਸਿੰਘ ਨਾਭਾ ਦੇ ਵੱਡ-ਆਕਾਰੇ ਮਹਾਂ-ਕੋਸ਼ ਦੇ ਪੰਨਾ ੬੨੯ ਉਤੋਂ ਲੱਭ ਲਏ। ਭਾਈ ਸਾਹਿਬ ਨੇ ਇਸ ਸ਼ਬਦ ਦੇ ਅਰਥ ਦਿੱਤੇ ਹਨ : ਸ਼ਰੀਰ, ਦੇਹ। ਨਾਲ ਹੀ ਗੁਰਬਾਣੀ ਦੀ ਇਕ ਤੁੱਕ ਦਿੱਤੀ ਹੈ: "ਕਾਲ ਪਾਇ ਬ੍ਰਹਮਾ ਬਪੁ ਧਰਾ" ਸਪੱਸ਼ਟ ਹੈ ਕਿ ਨਾਮਧਾਰੀ ਬਾਬਾ ਰਾਮ ਸਿੰਘ ਜੀ ਨੂੰ ਬਾਰ੍ਹਵੇਂ ਗੁਰੂ ਦੇ ਰੂਪ ਵਿਚ ਸਤਿਕਾਰਦੇ ਹਨ। ਪਰ ਗ਼ੈਰ ਨਾਮਧਾਰੀ ਸਿੱਖ ਸਮਾਜ ਇਸ ਨਾਲ ਸਹਿਮਤ ਨਹੀਂ। ਮੈਂ ਡਾ. ਮਹਿੰਦਰ ਕੌਰ ਗਿੱਲ ਦੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖੀ ਪੁਸਤਕ "ਹਰ ਦੋ ਆਲਮ ਤਾਕ" ਪੜ੍ਹੀ ਹੈ। ਇਸ ਵਿਚ ਡਾ. ਗਿੱਲ ਨੇ ਦਸਵੇਂ ਪਾਤਸ਼ਾਹ ਬਾਰੇ ਲਿਖਿਆ ਹੈ : ਮਾਤਾ ਸੁੰਦਰੀ ਦੇ ਪਤੀ ਗੁਰੂ ਗੋਬਿੰਦ ਸਿੰਘ ਅਕਤੂਬਰ ਸੰਨ ੧੭੦੮ ਈ. ਵਿਚ ਅਕਾਲ ਪੁਰਖ ਦੀ ਗੋਦ ਵਿਚ ਜਾ ਬਿਰਾਜੇ।" ਹਰਦੋ ਆਲਮ ਤਾਕ-ਡਾ: ਮਹਿੰਦਰ ਕੌਰ ਗਿੱਲ ਪੰਨਾ ੨੯੬। ਡਾ: ਗਿੱਲ ਨੇ ਇਸ ਪੁਸਤਕ ਦੇ ਪਿੱਛੇ ੫੫ ਸਹਾਇਕ ਪੁਸਤਕਾਂ ਦੀ ਸੂਚੀ ਦਿੱਤੀ ਹੈ। ਸਪੱਸ਼ਟ ਹੈ, ਇਹ ਪੁਸਤਕਾਂ ਦੇ ਲੇਖਕ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਨਾਲ ਸਹਿਮਤ ਹਨ। ਤਾਂ ਫਿਰ ਦਸਵੇਂ ਪਾਤਸ਼ਾਹ ਦੇ ਇਸ ਸਮੇਂ ਪਿੱਛੋਂ ਜੀਵਿਤ ਹੋਣ ਦੀ ਗੱਲ ਨਾਮਧਾਰੀ ਵਿਸ਼ਵਾਸ ਦਾ ਹਿੱਸਾ ਹੈ। ਭਾਵੇਂ ਕਿਸੇ ਵੀ ਦੇਸੀ ਜਾਂ ਵਿਦੇਸ਼ੀ ਸਿੱਖ-ਇਤਿਹਾਸਕਾਰ ਨੇ ਇਸ ਦਾ ਸਮਰਥਨ ਨਹੀਂ ਕੀਤਾ। ਜਿਵੇਂ ਮੈਂ ਉੱਪਰ ਕਿਹਾ ਹੈ, ਵਿਸ਼ਵਾਸਾਂ, ਕੌਤਕਾਂ, ਮਨੌਤਾਂ, ਸਾਖੀਆਂ ਜਾਂ ਭਵਿੱਖ-ਬਾਣੀਆਂ ਦ੍ਰਿੜ੍ਹ ਵਿਸ਼ਵਾਸ ਦੀ ਮੰਗ ਕਰਦੀਆਂ ਹਨ। ਇਹ ਵੀ ਇਕ ਧਾਰਮਿਕ ਵਿਸ਼ਵਾਸ ਹੈ ਕਿ ਹਰ ਧਰਮ ਦੇ ਪੈਰੋਕਾਰ ਉਸ ਧਰਮ ਦੇ ਬਾਨੀ ਨੂੰ ਸਰਬ-ਸ਼ਕਤੀਮਾਨ ਪ੍ਰਭੂ ਦਾ ਦੇਹ-ਧਾਰੀ ਸਰੂਪ ਮੰਨਦੇ ਹਨ। ਪਰ ਗੁਰੂ ਨਾਨਕ ਦੇਵ ਜੀ ਨੇ 'ਜਪੁਜੀ ਸਾਹਿਬ' ਦੇ ਮੂਲ-ਮੰਤਰ ਵਿਚ ਉਸ ਸਰਬ-ਸ਼ਕਤੀਮਾਨ ਕਰਤਾ ਨੂੰ 'ਜੂਨ' ਰਹਿਤ ਤੇ 'ਕਾਲ' ਰਹਿਤ ਆਖਿਆ ਹੈ। ਸਪੱਸ਼ਟ ਹੈ, 'ਜੂਨ' ਵਿਚ ਆਉਣ ਵਾਲੀਆਂ ਸ਼ਖਸੀਅਤਾਂ ਰੱਬੀ ਹੋ ਸਕਦੀਆਂ ਹਨ, ਆਪਣੇ ਆਪ ਵਿਚ 'ਰੱਬ' ਨਹੀਂ ਹੁੰਦੀਆਂ। ਏਸੇ ਤਰ੍ਹਾਂ ਇਨ੍ਹਾਂ ਰੱਬੀ ਸ਼ਖਸੀਅਤਾਂ ਦਾ ਪੰਜ-ਭੌਤਿਕ ਸਰੀਰ ਵੀ ਜੋਤੀ-ਜੋਤਿ ਸਮਾਉਂਦਾ ਹੈ। ਇਸ

ਤਰ੍ਹਾਂ ਸੰਸਾਰ 'ਤੇ ਆਉਣ ਦਾ ਰਾਹ ਤੇ ਸੰਸਾਰ ਤੋਂ ਜਾਣ ਦਾ ਰਾਹ ਇੱਕੋ ਹੀ ਹੈ। ਇਹ ਵੱਖਰੀ ਗੱਲ ਹੈ ਕਿ ਮਹਾਨ, ਅਸਾਧਾਰਨ, ਅਲੌਕਿਕ ਤੇ ਰੱਬੀ ਸ਼ਖਸੀਅਤਾਂ ਦੀਆਂ ਅਦਭੁਤ ਤੇ ਅਦੁੱਤੀ ਪ੍ਰਾਪਤੀਆਂ ਰਹਿੰਦੀ ਦੁਨੀਆਂ ਤੱਕ ਕਾਇਮ ਰਹਿੰਦੀਆਂ ਹਨ। ਉਨ੍ਹਾਂ ਦੀਆਂ ਸਰਬਤ ਦੇ ਭਲੇ ਲਈ ਤੇ ਸਰਬਤ ਦੀ ਆਜ਼ਾਦੀ ਲਈ ਕੀਤੀਆਂ ਬੇ-ਮਿਸਾਲ ਕੁਰਬਾਨੀਆਂ ਅਮਰ ਹੁੰਦੀਆਂ ਹਨ। ਇਥੇ ਮੈਂ ਭਗਤ ਕਬੀਰ ਜੀ ਦੇ ਪਾਵਨ ਕਥਨ ਦਾ ਵਰਣਨ ਕਰਨਾ ਚਾਹੁੰਦਾ ਹਾਂ:

ਜੌ ਤੂੰ, ਬ੍ਰਾਹਮਣੁ, ਬ੍ਰਾਹਮਣੀ ਜਾਇਆ।
ਤਉ ਆਨ ਬਾਟ ਕਾਹੇ ਨਹੀਂ ਆਇਆ।
ਤੁਮ ਕਤ ਬ੍ਰਾਹਮਣ ਹਮ ਕਤ ਸੂਦ।
ਹਮ ਕਤ ਲੋਹੂ ਤੁਮ ਕਤ ਦੂਧ।
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ।
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ"॥
(ਗੁਰੂ ਗ੍ਰੰਥ ਸਾਹਿਬ ਪੰਨਾ ੩੨੪)

ਭਗਤ ਕਬੀਰ ਜੀ ਨੇ ਵੀ ਸੰਸਾਰ 'ਤੇ ਆਉਣ ਦਾ ਇਕੋ ਰਾਹ ਦੱਸਿਆ ਹੈ। ਪਰ ਜਿਹੜਾ 'ਬ੍ਰਹਮ' ਨੂੰ ਵਿਚਾਰਦਾ ਹੈ, ਓਹੀ 'ਬ੍ਰਾਹਮਣ' ਹੈ। ਜਨਮ ਕਰਕੇ ਨਹੀਂ ਸਗੋਂ ਕਰਮ ਕਰਕੇ।

ਕੌਤਕ ਹਰ ਧਰਮ ਦਾ ਅਨਿੱਖੜ ਅੰਗ ਹਨ। ਦੂਰ ਕੀ ਜਾਣਾ ਹੈ, ਮਦਰ ਟੀਰੇਸਾ ਨੂੰ "ਸੇਂਟਹੁੱਡ' ਮਿਲਣ ਲਈ ਪੰਜ ਕੌਤਕਾਂ ਦੀ ਲੋੜ ਸੀ। ਇਹ ਕੌਤਕ ਮਿਲੇ ਕਿ ਨਹੀਂ ਜਾਂ ਮਦਰ ਟੀਰੇਸਾ ਨੂੰ 'ਸੇਂਟਹੁੱਡ' ਮਿਲੀ ਕਿ ਨਹੀਂ, ਇਹੋ ਮੇਰੀ ਜਾਣਕਾਰੀ ਵਿਚ ਨਹੀਂ ਹੈ। ਪਰ ਮੈਂ ਸਮਝਦਾ ਹਾਂ ਕਿ ਕੀ ਇਹ ਕੌਤਕ ਕੋਈ ਘੱਟ ਦਰਜਾ ਰੱਖਦਾ ਹੈ ਕਿ 'ਮਦਰ ਟੀਰੇਸਾ' ਸਾਰੇ ਸੰਸਾਰ ਦੀ ਮਾਂ ਕਰਕੇ ਜਾਣੀ ਜਾਂਦੀ ਹੈ। ਤੁਸੀਂ ਕਹੋਗੇ ਕਿ ਮੈਂ ਏਨੇ ਵਿਸਥਾਰ ਵਿਚ ਕਿਉਂ ਗਿਆ ਹਾਂ ? ਜਾਂ ਏਨੇ, ਵਿਸਥਾਰ ਦੀ ਕੀ ਲੋੜ ਸੀ। ਅਸਲ ਵਿਚ ਮੈਂ 'ਵਰਿਆਮ' ਰਾਹੀਂ ਸਮੁੱਚੀ ਸਿੱਖ ਕੌਮ ਤੇ ਸਮੁੱਚੇ ਦੇਸ਼ ਦੀ ਜਨਤਾ ਨੂੰ ਸਨਿਮਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਤੁਹਾਡੇ ਕੁਝ ਵਿਸ਼ਵਾਸਾਂ ਜਾਂ ਮਨੌਤਾਂ ਬਾਰੇ ਨਾਮਧਾਰੀ ਸਮਾਜ ਨਾਲ ਮੱਤਭੇਦ ਹਨ ਤਾਂ ਵੀ ਆਪਾਂ ਸਤਿਗੁਰੂ ਰਾਮ ਸਿੰਘ ਜੀ ਦੀ ਉੱਚੀ-ਸੁੱਚੀ, ਮਿਸਾਲੀ, ਸਰਬੋਤਮ, ਰੱਬੀ, ਰੂਹਾਨੀ ਤੇ ਇਨਕਲਾਬੀ ਸ਼ਖਸੀਅਤ ਦੀਆਂ ਵੰਡੀਆਂ ਨਾ ਪਾਈਏ। ਉਨ੍ਹਾਂ ਦੀ ਸਮੁੱਚੀ ਮਨੁੱਖਤਾ ਲਈ ਕੀਤੀ ਕੁਰਬਾਨੀ, ਉਨ੍ਹਾਂ ਦਾ ਅਡਿੱਗ ਤੇ ਅਡੋਲ ਸਾਹਸ ਤੇ ਉਨ੍ਹਾਂ ਦੀਆਂ ਬੇ-ਮਿਸਾਲ ਪ੍ਰਾਪਤੀਆਂ ਨੂੰ ਕਿਸੇ ਵਰਗ ਜਾਂ ਬਰਾਦਰੀ ਨਾਲ ਨਾ ਜੋੜੀਏ। ਉਹ ਆਪਣੇ ਆਪ ਵਿਚ ਇਕ ਅਜਿਹਾ ਕੌਤਕ ਸਨ ਜਿਨ੍ਹਾਂ ਨੇ ਦਸਵੇਂ ਪਾਤਸ਼ਾਹ ਦੇ ਦੱਸੇ ਰਾਹ ਉਤੇ ਚੱਲਕੇ ਬੜੇ ਅਕਿਹ ਤੇ ਅਸਹਿ ਕਸ਼ਟ ਝੱਲ ਕੇ ਜੋ ਤੇ ਜਿੰਨਾ ਕੁਝ ਇਸ ਦੇਸ਼ ਤੇ ਕੌਮ ਨੂੰ ਦਿੱਤਾ, ਇਸ ਦੀ ਕੋਈ ਹੋਰ ਉਦਾਹਰਣ ਲੱਭਣੀ ਅਸਲੋਂ ਅਸੰਭਵ ਹੈ। ਮੈਂ ਇਕ ਵਾਰ ਫੇਰ ਆਪਣੀ ਬੇਨਤੀ ਨੂੰ ਦੁਹਰਾਉਣਾ ਚਾਹਾਂਗਾ। ਆਪਾਂ ਨਾਮਧਾਰੀ ਲਹਿਰ ਦੀ ਇਤਿਹਾਸਿਕ ਮਹਾਨਤਾ ਨਾਲ ਹੁੰਦੀ ਆ ਰਹੀ ਬੇ-ਇਨਸਾਫੀ ਦਾ ਤਿਆਗ ਕਰੀਏ। ਜੇ ਸਤਿਗੁਰੂ ਰਾਮ ਸਿੰਘ ਜੀ ਨੇ ਸਮੁੱਚੇ ਦੇਸ਼, ਸਮੁੱਚੀ ਕੌਮ ਤੇ ਸਮੁੱਚੀ ਮਨੁੱਖਤਾ ਲਈ ਏਨਾ ਵੱਡਾ ਇਨਕਲਾਬੀ ਸੰਘਰਸ਼ ਕੀਤਾ। ਜੇ ਉਹ ਦੇਸ਼ ਵਿਚੋਂ 'ਮਲੇਛੀ ਰਾਜ' ਦੇ ਖਾਤਮੇ ਲਈ ਤੇ ਦੇਸ਼ ਦੀ ਆਜ਼ਾਦੀ ਲਈ ਸੂਰਮਿਆਂ ਤੇ ਯੋਧਿਆਂ ਵਾਂਗ ਜੁਝਾਰੂ ਜਦੋ-ਜਹਿਦ ਕਰਦੇ ਰਹੇ ਤਾਂ ਸਾਡਾ ਕੀ ਹੱਕ ਬਣਦਾ ਹੈ ਕਿ ਉਨ੍ਹਾਂ ਦੀਆਂ ਸਿਖਰਾਂ ਨੂੰ ਛੂੰਹਦੀਆਂ ਬੇ-ਜੋੜ ਪ੍ਰਾਪਤੀਆਂ ਨੂੰ ਸਿਰਫ਼ ਵਰਗ ਵਿਸ਼ੇਸ਼ ਤੇ ਸਿਰਫ਼ ਨਾਮਧਾਰੀ ਸਮਾਜ ਨਾਲ ਹੀ ਜੋੜੀ ਰੱਖੀਏ ? ਨਾਮਧਾਰੀ ਸਮਾਜ ਦੇ ਵਿਸ਼ਵਾਸ ਤੇ ਮਨੌਤਾਂ ਆਪਣੀ ਥਾਂ ਹਨ ਪਰ ਸਤਿਗੁਰੂ ਰਾਮ ਸਿੰਘ ਜੀ ਦੀ ਸੰਸਾਰ ਪ੍ਰਸਿੱਧ ਦੇਣ ਆਪਣੀ ਥਾਂ ਹੈ। ਇਤਿਹਾਸਕ ਪੱਖੋਂ ਸਹੀ ਤੇ ਸੱਚੀ ਗੱਲ ਇਹ ਹੈ ਕਿ ਨਾ ਨਾਮਧਾਰੀ ਲਹਿਰ ਸਿਰਫ਼ ਨਾਮਧਾਰੀਆਂ ਦੀ ਆਜ਼ਾਦੀ ਲਈ ਲੜਿਆ ਗਿਆ ਸੰਘਰਸ਼ ਸੀ ਅਤੇ ਨਾ ਹੀ ਬਾਬਾ ਰਾਮ ਸਿੰਘ ਜੀ ਕੇਵਲ ਨਾਮਧਾਰੀਆਂ ਦੇ ਇਨਕਲਾਬੀ ਤੇ (ਸਾਂਝੇ) ਰੂਹਾਨੀ ਰਹਿਬਰ ਸਨ। ਸੰਸਾਰ ਦੀਆਂ ਦੂਜੀਆਂ ਕਈ ਮਹਾਨ ਤੇ ਰੱਬੀ ਸ਼ਖਸੀਅਤਾਂ ਵਾਂਗ ਬਾਬਾ ਰਾਮ ਸਿੰਘ ਜੀ ਸਮੁੱਚੀ ਕੌਮ ਤੇ ਸਮੁੱਚੇ ਦੇਸ਼ ਦਾ ਬਹੁ-ਮੁੱਲਾਂ, ਸਰਮਾਇਆ ਹਨ। ਇਸ ਸੋਚ ਤੇ ਪਹੁੰਚ ਨੂੰ ਅਪਣਾ ਕੇ ਹੀ ਅਸੀਂ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਹੁੰਦੀ ਆ ਰਹੀ ਤੇ ਹੁਣ ਵੀ ਹੋ ਰਹੀ ਬੇਇਨਸਾਫ਼ੀ ਤੋਂ ਮੁਕਤ ਹੋ ਸਕਦੇ ਹਾਂ।

ਡਾ. ਅਜੀਤ ਸਿੰਘ ਦਾ ਨਵਾਂ ਪਤਾ
DR. AJIT SINGH
A- 36 – FIRST FLOOR
VIJAY NAGAR
DELHI- 110009

## ਵਿਦਿਆ

ਜਿਹੜੇ ਮਾਂ ਬਾਪ ਆਪਣੇ ਬੱਚਿਆਂ ਨੂੰ ਸਿੱਖਿਆ ਦਵਾਉਣ ਦੀ ਬਜਾਏ ਧਨ ਜਾਂ ਜਾਇਦਾਦ ਦੇਣ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ ਉਹ ਅਸਲ ਵਿਚ ਆਪਣੇ ਬੱਚਿਆਂ ਦੇ ਵੈਰੀ ਹਨ। ਕਿਉਂਕਿ ਬਿਨਾਂ ਵਿਦਿਆ ਉਨ੍ਹਾਂ ਦੀ ਔਲਾਦ ਦਾ ਸਨਮਾਨ ਸਮਾਜ ਵਿਚ ਨਹੀਂ ਹੁੰਦਾ ਅਤੇ ਔਲਾਦ ਦੀ ਦਸ਼ਾ ਹੰਸਾਂ ਵਿਚ ਬੈਠਣ ਵਾਲੇ ਬਗਲੇ ਦੀ ਤਰ੍ਹਾਂ ਹੁੰਦੀ ਹੈ—
ਚਾਣਕਯ

## ਗ਼ਜ਼ਲ

—*ਸਿਰੀ ਰਾਮ ਅਰਸ਼*

ਸੱਚੀ ਗੱਲ ਸੁਣਾ ਕੇ ਜਿਸ ਨੇ ਅਪਣਾ ਫ਼ਰਜ਼ ਨਿਭਾਇਆ ਸੀ।
ਲੋਕਾਂ ਨੇ ਫਿਰ ਘੇਰ ਕੇ ਉਸ ਨੂੰ ਸੂਲੀ 'ਤੇ ਲਟਕਾਇਆ ਸੀ।

ਇਸ ਨੂੰ ਹੁਕਮ ਕਹਾਂ 'ਦਸ਼ਰਥ' ਦਾ ਜਾਂ 'ਰਾਵਣ' ਦਾ ਅੰਤ ਕਹਾਂ,
'ਰਾਮ' ਨੂੰ ਚੌਦਾਂ ਸਾਲ ਵਣਾ ਵਿਚ ਕਿਸ ਗੱਲ ਨੇ ਭਟਕਾਇਆ ਸੀ।

'ਪੰਚਾਲੀ' ਨੇ 'ਦਰੋਯਧਨ' ਨੂੰ ਜਦ ਅੰਧਕ ਦਾ ਪੁੱਤ ਕਿਹਾ,
ਓਦੋਂ ਉਸ ਨੇ ਵੱਡੇ ਯੁੱਧ ਦਾ ਪਹਿਲਾ ਬਾਣ ਚਲਾਇਆ ਸੀ।

ਨੀਲ-ਗਗਨ ਦੇ ਤਾਰੇ ਉਸ ਦੇ ਮੱਥੇ ਉੱਪਰ ਚਮਕੇ ਸਨ,
ਨੀਲ-ਗਗਨ ਤੋਂ ਅੱਗੇ ਜਿਸ ਨੇ ਅਪਣਾ ਠੌਰ ਬਣਾਇਆ ਸੀ।

ਉਹ ਕੁਝ ਪਲ ਇਤਿਹਾਸ ਦੇ ਦਿਲ ਵਿਚ ਅਦਭੁਤ ਕੇਸਰ ਘੋਲ ਗਏ,
"ਸੂਰਜ" ਨੂੰ ਮਹਿਮਾਨ ਵਜੋਂ ਜਦ 'ਸ਼ਬਰੀ' ਨੇ ਅਟਕਾਇਆ ਸੀ।

'ਦਾਨਬਾਦ' ਜਿਦ੍ਹੀ ਮੰਜ਼ਿਲ ਸੀ, ਪਰ ਉਹ ਤਾਂ ਛਾਂ ਵਿਚ ਠਹਿਰ ਗਿਆ,
ਉਸ ਦਾ ਤਰਕਸ਼ ਤਦ 'ਸਾਹਿਬਾਂ' ਨੇ ਜੰਡ ਉੱਪਰ ਲਟਕਾਇਆ ਸੀ।

ਸਾਗਰ ਦੀ ਡੂੰਘਾਈ ਬਾਰੇ ਉਹ ਬੰਦਾ ਕੀ ਦੱਸ ਸਕਦਾ,
ਜਿਹੜਾ ਸਾਗਰ ਕੰਢੇ ਜਾ ਕੇ ਸੁੱਕਾ ਪਰਤ ਕੇ ਆਇਆ ਸੀ।

ਸ਼ਗੁਨਾਂ ਦੇ ਮਹਿਕੇ ਵਿਹੜੇ ਵਿਚ 'ਅਰਸ਼' ਕਿਨ੍ਹੇ ਲੂਤੀ ਲਾਈ ?
ਜਿਸ ਨੇ ਸ਼ਗਨਾਂ ਦੇ ਗੀਤਾਂ ਨੂੰ ਵੈਣਾਂ ਵਿਚ ਬਦਲਾਇਆ ਸੀ।

*੨੦੪, ਸੈਕਟਰ, ੬੫ ਮੋਹਾਲੀ*
*੯੮੮੮੪੫੨੨੦੪*

## ਬੁਲ੍ਹਿਆਂ ਤੇਰੇ ਵਾਰਸ

—*ਅਜੈਬ ਸਿੰਘ*

ਸੁਣ ਬੁਲ੍ਹਿਆਂ ਤੇਰੀਆਂ ਕਾਫੀਆਂ ਗਾਵਣ,
ਥਾਂ ਥਾਂ ਪਏ ਗਵੱਈਏ।
ਲੋਕੀਂ ਕਿੱਦਾਂ ਜੋਸ਼ 'ਚ ਆ ਕੇ,
ਵਾਰੀ ਜਾਣ ਰੁਪਈਏ।
ਤੇਰੀ ਸੋਭਾ ਐਨੀ ਉੱਚੀ,
ਸ਼ਬਦਾਂ ਵਿਚ ਕੀ ਕਹੀਏ।
ਜੀਹਨੇ ਦੋ ਤਿੰਨ ਕਾਫੀਆਂ ਗਾਈਆਂ,
ਉਹਦੀ ਥਾ ਥਾ ਥੱਈਏ।
ਕਾਗੋਂ ਹੰਸ ਕਈ ਬਣ ਬੈਠੇ,
ਬਣ ਕੇ ਤੇਰੇ ਪਪਹੀਏ।

ਕਬਰ ਤੇਰੀ ਦੀ ਪੂਜਾ ਹੋਵੇ,
ਲੋਕੀਂ ਪਾਉਣ ਮੁਰਾਦਾਂ।
ਰੋਂਦੇ ਆਉਂਦੇ, ਹੱਸਦੇ ਜਾਂਦੇ,
ਸੁਣੀਆਂ ਤੂੰ ਫਰਿਆਦਾਂ।

ਹਾਕਮ ਇਕ ਦਿਨ ਹੁਕਮ ਚੜ੍ਹਾਇਆ,
ਮਕਬਰਾ ਸ਼ਬਕਰਾ ਢਾਵੋ।
ਸਭ ਕੁਝ ਪੱਧਰਾ ਸਾਫ ਬਣਾ ਕੇ,
ਮੈਗਾ ਪਾਰਕ ਬਣਾਵੋ।

ਦਿਨਾਂ ਵਿਚ ਹੀ ਅਰਸ਼ ਨੂੰ ਢਾ ਕੇ,
ਫਰਸ਼ ਦੇ ਨਾਲ ਮਿਲਾਇਆ।
ਉਂਗਲਾਂ ਮੂੰਹ ਪਾ ਲੋਕੀਂ ਵੇਖਣ
ਕੋਈ ਨਾ ਨੇੜੇ ਆਇਆ।
ਕਿਸੇ ਭੀ ਸਿਰ ਭੇਟ ਨਾ ਕੀਤਾ,
ਕਿਸੇ ਨਾ ਹੱਥ ਵਧਾਇਆ।

ਕਿਉਂ ਵੇਖਦੇ ਰਹੇ ਤਮਾਸ਼ਾ ਬਣ ਕੇ ?
ਦੋ ਪੰਜਾਬਾਂ ਦੀ ਧੜਕਨ ਲਈ
ਕਿਉਂ ਨਾ ਲੋਕੀਂ ਥਾਂ ਥਾਂ ਭੜਕੇ ?
ਗਾਇਕ ਭੀ ਕਿਤੇ ਨਾ ਰੜਕੇ!
ਜਿਹੜੇ ਉਹਦਾ ਰਚਿਆ ਗਾ ਗਾ,
ਰਿਆਜ਼ ਰਚਾਉਂਦਾ ਧਨ ਕਮਾਉਂਦੇ।
ਸੂਫੀਆਣਾ ਰੰਗ ਦੇ ਨਾਅਰੇ ਲਾਉਂਦੇ।
ਧਰਮਾਤਮਾ ਹੋਣ ਦਾ ਭਰਮ ਭੀ ਪਾਉਂਦੇ।

ਪਹਿਲਾਂ ਬੁਲ੍ਹਾ ਆਈ ਮਰਿਆ
ਅਸਾਂ ਜੀਂਦੀ ਕਬਰ ਚੋਂ ਮਾਰਿਆ।
ਦੁਨੀਆ ਏਹੋ ਹਸ਼ਰ ਹੈ ਕਰਦੀ,
ਕੀ ਪੁਛਣੈ ਟੁਟਦੇ ਤਾਰਿਆ।
ਦੋ ਗਜ਼ ਥਾਂ ਤੋਂ ਵਿਰਵਾ ਕੀਤਾ,
ਜਿਸ ਫਰਸ਼ ਤੇ ਅਰਸ਼ ਉਤਾਰਿਆ।
ਪੈਸੇ ਦੀ ਹਲਕਾਈ ਦੁਨੀਆ,
ਸੱਚ ਫਿਰੇ ਦੁਰਕਾਰਿਆ।
ਪਰ ਪਹੁੰਚੇ ਹੋਏ ਕਦੇ ਨਾ ਮਰਦੇ,
ਘੁੰਮ ਘੁੰਮ ਜਾਵਾਂ ਵਾਰਿਆ।

—*ਅਸੀਸ ਦਾ ਮਾਲ*
*ਕਪੂਰਥਲਾ*

**ਬਾਬਾ ਬੁੱਲੇਸ਼ਾਹ ਦੀ ਦਰਗਾਹ 'ਤੇ ਚੱਲਿਆ ਬੁਲਡੋਜ਼ਰ**

ਕਸੂਰ (ਪਾਕਿਸਤਾਨ), ਸੂਫ਼ੀ ਫ਼ਕੀਰ ਸ਼ਾਇਰ ਬਾਬਾ ਬੁੱਲ੍ਹੇਸ਼ਾਹ ਦੀ ਦਰਗਾਹ ਸਮੇਤ ਸੈਂਕੜੇ ਕਬਰਾਂ ਪੱਧਰ ਕਰ ਦਿੱਤੀਆਂ ਗਈਆਂ ਹਨ ਤਾਂ ਜੋ ਉੱਥੇ ਮੈਗਾ ਪ੍ਰਾਜੈਕਟ ਅਧੀਨ ਪਾਰਕ ਉਸਾਰੀਆਂ ਜਾ ਸਕਣ।

—*ਇੱਕ ਖ਼ਬਰ*

# ਚੋਣਵੇਂ ਪੰਜਾਬੀ ਸ਼ਿਅਰ



**ਗੁਰਤੇਜ ਕੁਹਾਰਵਾਲਾ**

❖ ਜਦ ਇਹ ਲੰਮੀ ਵਾਟ ਦੁਪਹਿਰਾ ਯਾਦ ਕਰਾਂਗੇ।
ਮਨ ਹੀ ਮਨ ਕੁਝ ਬਿਰਖਾਂ ਦਾ ਧੰਨਵਾਦ ਕਰਾਂਗੇ।

❖ ਏਥੇ ਇਕ ਇਕ ਛਾਤੀ ਦੇ ਵਿਚ ਸੌ ਸੌ ਖੰਡਰ,
ਏਨੇ ਉੱਜੜੇ ਸ਼ਹਿਰ ਕਿਵੇਂ ਆਬਾਦ ਕਰਾਂਗੇ।

❖ ਏਨੀ ਛੇਤੀ ਕਦ ਭੁਲਦਾ ਹੈ ਪੌਣ ਦਾ ਚਿਹਰਾ,
ਜਦ ਵੀ ਹਿਲਦੇ ਪੱਤੇ ਵੇਖੇ ਯਾਦ ਕਰਾਂਗੇ।

❖ ਔੜ ਏਦਾਂ ਹੀ ਜੇਕਰ ਇਹ ਜਾਰੀ ਰਹੀ,
ਰੂਹਾਂ ਤੇਹਾਂ ਦੇ ਮਸਲੇ ਵੀ ਮੁਕ ਜਾਣਗੇ।
ਪਹਿਲਾਂ ਨਦੀਆਂ ਦੀ ਚਿੰਤਾ ਸੀ ਹੁਣ ਜਾਪਦੈ
ਏਥੇ ਨੈਣਾਂ ਦੇ ਪਾਣੀ ਵੀ ਸੁੱਕ ਜਾਣਗੇ।

❖ ਏਥੇ ਕਾਲੇ ਦਰਖਤਾਂ ਦੀ ਛਾਂ ਹੈ ਅਜੇ
ਸਾਡਾ ਸੂਰਜ ਵੀ ਹੋਰਾਂ ਦੇ ਨਾਂ ਹੈ ਅਜੇ,
ਐਸੀ ਥਾਵੇਂ ਕੀ ਬੀਜਾਂਗੇ ਸੂਰਜਮੁਖੀ,
ਜਿਹੜੇ ਉਗੇ ਉਹ ਆਥਣ ਨੂੰ ਸੁੱਕ ਜਾਣਗੇ।

❖ ਅੱਗ ਅੰਨ੍ਹੀ ਹੈ, ਪਾਗਲ ਹੈ, ਮੂੰਹਜ਼ੋਰ ਹੈ
ਇਹ ਨਾ ਸੋਚੀਂ ਕਿ ਸੜਦਾ ਕੋਈ ਹੋਰ ਹੈ,
ਲਾਂਬੂ ਏਧਰ ਦੀ ਲੰਘੇ ਜਦੋਂ ਟਹਿਲਦੇ,
ਘੋਰੇ ਕਿਹਨਾਂ ਥਰੂਹਾਂ 'ਚ ਰੁਕ ਜਾਣਗੇ।

❖ ਇਹ ਪਰਿੰਦੇ ਤਾਂ ਏਥੇ ਹੀ ਰਹਿਣੇ ਸਦਾ,
ਏਥੇ ਉਡਣੇ ਤੇ ਏਥੇ ਹੀ ਬਹਿਣੇ ਸਦਾ,
ਤੇਰੇ ਜੰਗਲ 'ਚ ਜੇ ਨਾ ਇਜਾਜ਼ਤ ਮਿਲੀ
ਸਾਡੇ ਖ਼ਾਬਾਂ ਦੇ ਬਿਰਖਾਂ 'ਚ ਲੁਕ ਜਾਣਗੇ।

**ਪ੍ਰੇਮ ਅਬੋਹਰਵੀ**

❖ ਮੈਂ ਇਕ ਬਿਰਖ ਉਗਾਇਆ ਹੈ ਜਿਸ ਦੇ ਪੱਤੇ,
ਵਕਤ ਪਿਆ ਤਾਂ ਖੜਕਣਗੇ ਤਲਵਾਰਾਂ ਵਾਂਗ

**ਹਜ਼ਾਰਾ ਸਿੰਘ ਮੁਸ਼ਤਾਕ**

❖ ਮੰਦਰ ਦੇ ਰਾਹ ਵਿਚ ਠੇਕੇ ਦੀ ਪੰਡਤ ਨੂੰ ਬੜੀ ਸਹੂਲਤ ਏ,
ਜਾਂਦਾ ਵੀ ਪੀ ਕੇ ਜਾਂਦਾ ਏ, ਆਉਂਦਾ ਵੀ ਪੀ ਕੇ ਆਉਂਦਾ ਏ।

❖ ਜਿਥੇ ਇਹ 'ਮੁਸ਼ਤਾਕ' ਜਾ ਸਕਦਾ ਨਹੀਂ,
ਸੋਚਦਾ ਹਾਂ ਕਿੱਥੇ ਮੇਰਾ ਦਿਲ ਗਿਆ।

**ਪ੍ਰਿੰ. ਤਖ਼ਤ ਸਿੰਘ**

❖ ਤਾਰੀਆਂ ਲਾਈਆਂ ਨਦੀ ਵਿਚ ਹੀਰ ਨੇ।
ਘੁੱਟ ਭਰੇ ਰਸ ਦੇ ਤਿਹਾਏ ਨੀਰ ਨੇ।

❖ ਉਹ ਹਵਾ ਚੱਲੀ ਕਿ ਕੁੱਬਾ ਹੋ ਗਿਆ।
ਬਿਰਖ ਰਾਤੋਂ ਰਾਤ ਬੁੱਢਾ ਹੋ ਗਿਆ।

❖ ਆਪਣੀ ਧੁੰਨ ਵਿਚ ਮਸਤ ਚੁੱਕਣਗੇ ਸਿਰਾਂ ਤੇ ਟੋਸੀਆਂ,
ਸੰਸਿਆਂ ਮਾਰੇ ਗੁਫਾਵਾਂ ਵਿਚ ਤੜੇ ਰਹਿ ਜਾਣਗੇ।

❖ ਕਹੇਂ ਤਾਂ ਵਾਰ ਦਿਆਂ ਤੈਥੋਂ ਤਨ ਵੀ ਮਨ ਵੀ ਹੁਣੇ,
ਕਿ ਮੇਰੀ ਖ਼ੈਰ ਹੈ, ਤੈਨੂੰ ਨਾ ਪਰ ਕਸਰ ਲੱਗੇ।

❖ ਮਨਚਲੇ ਪੁੱਜ ਜਾਣਗੇ ਆਕਾਸ਼ ਗੰਗਾ ਤੋਂ ਵੀ ਪਾਰ,
ਸੋਚਦੇ ਰਹਿਣੈ ਜਿਨ੍ਹਾਂ ਨੇ ਸੋਚਦੇ ਰਹਿ ਜਾਣਗੇ।

**ਬਿਸਮਿਲ ਫਰੀਦਕੋਟੀ**

❖ ਖੁਸ਼ੀਆਂ ਮਨਾਓ ਯਾਰ ਜੀ ਬਿਸਮਿਲ ਹੈ ਮਰ ਗਿਆ।
ਵਾਜੇ ਵਜਾਓ ਯਾਰ ਜੀ ਬਿਸਮਿਲ ਹੈ ਮਰ ਗਿਆ।

❖ ਬੇ-ਖੌਫ ਹੋ ਮਜ਼ਦੂਰ ਤੇ ਕਾਮੇ ਦੀ ਧੌਣ ਤੇ,
ਛੁਰੀਆ ਚਲਾਓ ਯਾਰ ਜੀ ਬਿਸਮਿਲ ਹੈ ਮਰ ਗਿਆ।

❖ ਇਸ ਦਾ ਕੋਈ ਜੋ ਯਾਰ ਸੀ ਉਸ ਨੂੰ ਵੀ ਭਾਲਕੇ,
ਮਾਰੋ ਮੁਕਾਓ ਯਾਰ ਜੀ ਬਿਸਮਿਲ ਹੈ ਮਰ ਗਿਆ।

**ਡਾ. ਈਸ਼ਰ ਸਿੰਘ ਤਾਂਘ**

❖ ਤੂੰ ਜ਼ਮਾਨੇ ਨਾਲ ਹੀ ਲੜਦਾ ਰਿਹਾ।
ਉਹ ਜ਼ਮਾਨਾ ਵੇਚ ਕੇ ਖਾ ਪੀ ਗਿਆ।

**ਦਿਆਲ ਚੰਦ ਮਿਗਲਾਨੀ**

❖ ਲਹਿਰਾਂ ਤਾਂ ਨੱਚਦੀਆਂ ਨੇ ਦੁਨੀਆਂ ਦੀ ਹਰ ਨਦੀ ਵਿਚ,
ਲਹਿਰਾਂ 'ਚ ਇਸ਼ਕ ਨੱਚਣਾ, ਇਹ ਮਾਣ ਹੈ ਝਨਾਂ ਨੂੰ।

**ਚਾਨਣ ਗੋਬਿੰਦਪੁਰੀ**

❖ ਹੱਸ ਹੱਸ ਕੇ ਜ਼ੁਲਮ ਸਹਿਣਾ ਮੂੰਹੋਂ ਨਾ ਕੁਝ ਵੀ ਕਹਿਣਾ,
ਰਾਜ਼ੀ ਰਜ਼ਾ 'ਚ ਰਹਿਣਾ ਇਹ ਇਸ਼ਕ ਦੀ ਏ ਰੀਤੀ।

❖ ਵੱਡੇ ਉਨ੍ਹਾਂ ਹੀ 'ਚਾਨਣ' ਦੁਨੀਆਂ 'ਚ ਦੂਜਿਆਂ ਨੂੰ,
ਖੁਦ ਜ਼ਿੰਦਗੀ ਜਿਨ੍ਹਾਂ ਦੀ ਹੈ ਨੇਰ੍ਹਿਆਂ 'ਚ ਬੀਤੀ।

**ਪੇਸ਼ਕਾਰ : ਚਰਨ ਸੀਚੇਵਾਲਵੀ**
੪੨੯, ਗੁਰੂ ਨਾਨਕਪੁਰਾ (ਵੈਸਟ)
ਡਾਕਖਾਨਾ ਚੌਗਿੱਟੀ, ਜਲੰਧਰ -੧੪੪੦੦੯
ਫੋਨ —੦੧੮੧-੨੨੩੧੬੫੪

# ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ !

—ਪ੍ਰਿੰ. ਕਰਤਾਰ ਸਿੰਘ ਕਾਲੜਾ

ਜਨਮ ਘੁੱਟੀ ਵੇਲੇ ਲੈ ਕੇ ਮਰਨ ਘੁੱਟੀ
ਸੁੱਤੀ ਕੌਮ ਜਗਾਈ ਤਾਂ ਕੂਕਿਆਂ ਨੇ।
ਹੱਥ ਵਿਚ ਪਕੜ ਮਾਲਾ, ਜਾਪ ਵਾਹਿਗੁਰੂ ਦਾ
ਕਰਕੇ ਆਤਮ ਸਬਲਾਈ ਤਾਂ ਕੂਕਿਆਂ ਨੇ।
ਤੋਪਾਂ ਵਿੱਚੋਂ ਦਹਾੜਦੇ ਗੋਲਿਆਂ ਦੀ,
ਖਿੱਲੀ ਖ਼ੂਬ ਉਡਾਈ ਤਾਂ ਕੂਕਿਆਂ ਨੇ।
ਰਖਿਆ ਗਊ ਗਰੀਬ ਦੀ ਕਰਨ ਖਾਤਰ,
ਜਾਨ ਤਲੀ ਟਿਕਾਈ ਤਾਂ ਕੂਕਿਆਂ ਨੇ।
ਬੁਝੀ ਜਾਂਦੀ ਅਜ਼ਾਦੀ ਦੀ ਸ਼ਮਾ ਸੀ ਜੋ,
ਚੋ ਕੇ ਜਿਗਰ ਦਾ ਖ਼ੂਨ ਜਗਾ ਦਿੱਤੀ।
ਸਾਰੇ ਕਹਿਣ ਵਾਹ! ਵਾਹ!! ਬਾਬਾ ਰਾਮ ਸਿੰਘ ਜੀ,
ਮਰਦੀ ਕੌਮ ਅੰਦਰ ਜਾਨ ਪਾ ਦਿੱਤੀ।

ਕੂਕੇ ਸਦਾ ਮੁੱਦਈ ਤਾਂ ਸੱਚ ਦੇ ਨੇ,
ਬੁਚੱੜ ਮਾਰੇ ਤੇ ਪੇਸ਼ ਕਚਹਿਰੀ ਹੋ ਗਏ।
ਮਰ ਜਾਏ ਨਿਰਦੋਸ਼ ਨਾ ਕੋਈ ਕਿਧਰੇ,
ਕੁਝ ਇਤਿਹਾਸ ਦੇ ਵਰਕ ਸੁਨਹਿਰੀ ਹੋ ਗਏ।
ਫ਼ਰਜ਼ ਪਾਲਣ ਲਈ ਗੁਰੂ ਦੇ ਹੁਕਮ ਅੰਦਰ,
ਨੱਚਦੇ ਟੱਪਦੇ ਰਾਮ-ਗੁਲਹਿਰੀ ਹੋ ਗਏ।
ਮਰੇ ਹੋਰ ਕਿਉਂ ਉਹਨਾਂ ਦੇ ਦੋਸ਼ ਕਾਰਨ,
ਬੇਗਮ ਪੁਰੇ ਦੇ ਵਾਸੀ ਉਹ ਸ਼ਹਿਰੀ ਹੋ ਗਏ।

ਦੱਸਣ ਪਈਆਂ ਰਪੋਟਾਂ ਅੰਗਰੇਜ਼ ਦੀਆਂ,
ਕੂਕਾ ਕੋਈ ਵੀ ਮੌਤ ਤੋਂ ਨਹੀਂ ਡਰਦਾ।
ਉਹਦਾ ਨਿਸ਼ਚਾ ਹੈ ਮੌਤ ਇਕ ਵਾਰ ਆਉਣੀ,
ਕੋਈ ਕਿਸੇ ਦੇ ਮਾਰਿਆਂ ਨਹੀਂ ਮਰਦਾ।
ਕਾਵਨ ਜਦੋਂ ਤੋਪਾਂ ਡਾਹੀਆਂ ਕੋਟਲੇ ਵਿਚ
ਜਨਤਾ ਦੇਖ ਕੇ ਕੁੱਲ ਹੈਰਾਨ ਹੋ ਗਈ।
ਇਕ ਦੂ ਇਕ ਭਜਿਆ ਜਾਏ ਤੋਪ ਵੱਲੇ
ਮੇਮ ਕਾਵਨ ਦੀ ਤਕ ਪਸ਼ੇਮਾਨ ਹੋ ਗਈ।
ਲੋਕਾਂ ਡਿੱਠਾ ਵਰਿਆਮ ਵਿਚ ਮਰਨ ਦਾ ਚਾਅ
ਵੇਖ ਵੇਖ ਸਭ ਸੁੰਨ ਮਸਾਨ ਹੋ ਗਈ।

ਫੀਮਾਂ ਚੁੱਕ ਕੇ ਜੋੜ ਕੇ ਤੋਪ ਮੂਹਰੇ,
ਮੂੰਹ ਦੇ ਮੇਚ ਹੋਇਆ ਉੱਚੀ ਸ਼ਾਨ ਹੋ ਗਈ।
ਉਸ ਨੇ ਗੱਜ ਕੇ ਆਖਿਆ ਵੇਖ ਕਾਵਨ,
ਤੇਰੀ ਤੋਪ ਨਾਲੋਂ ਨਿੱਕਾ ਨਹੀਂ ਹਾਂ ਮੈਂ।
ਮੇਰੀ ਵਾਰੀ ਲੰਘਾ ਨਾ ਦੇਈਂ ਐਵੇਂ,
"ਕੂਕਾ ਖਰਾਂ" ਖੋਟਾ ਸਿੱਕਾ ਨਹੀਂ ਹਾਂ ਮੈਂ।

ਚੱਲੀ ਤੋਪ ਫੀਤੀ ਫੀਤੀ ਦੇਹ ਹੋ ਗਈ,
ਕਾਵਨ ਹੱਸਿਆ ਜਨਤਾ ਦੀ ਅੱਖ ਰੋਈ।
ਰੋਈ ਕੁਦਰਤ, ਬ੍ਰਹਿਮੰਡ ਨੇ ਆਹ ਮਾਰੀ,
ਕਾਵਨ-ਮੇਮ ਦੀ ਅੱਖ ਪਰ ਵੱਖ ਰੋਈ।
ਉਸ ਨੇ ਕਿਹਾ ਹੁਣ ਛੋਟੇ ਇਸ ਬਿਸ਼ਨ ਸਿੰਘ ਨੂੰ,
ਮੈਂ ਨਹੀਂ ਮਰਨ ਦੇਣਾ ਮੰਮਤਾ ਰੱਖ ਰੋਈ।
ਤੋਪ ਅੱਗੇ ਜੇ ਕਰੇਗਾ ਚੰਨ ਮੁਖੜਾ
ਗੋਰੀ ਕੌਮ ਦੀ ਸਮਝ ਲੈ ਦੱਖ ਮੋਈ।
ਕਾਵਨ ਆਖਿਆ : ਗੱਲ ਮੈਂ ਮੰਨ ਲੈਨਾਂ,
ਜੇ ਇਹ ਆਖੇ : ਮੈਂ ਸਿੱਖ ਨਹੀਂ ਰਾਮ ਸਿੰਘ ਦਾ।
ਕਾਕੇ ਆਖਿਆ : ਕੰਨ ਕਰ ਮੈਂ ਦਸੂੰ,
ਮੈਂ ਹਾਂ ਸਿੱਖ ਜਾਂ ਸਿੱਖ ਨਹੀਂ ਰਾਮ ਸਿੰਘ ਦਾ।

ਨੀਵਾਂ ਹੋਇਆ ਕਾਵਨ ਦਾੜ੍ਹੀ ਫੜੀ ਕਾਕੇ,
ਸ਼ਕਤੀ ਓਸ ਨੂੰ ਅੰਮ੍ਰਿਤ ਵਿਚ ਬੜੀ ਲੱਗੀ।
ਦੇ ਕੇ ਥੋੜੀ ਅੜੇਸ ਜਾਂ ਲਿਆ ਝੂਟਾ,
ਉਸ ਨੂੰ ਪੀਘ ਹੁਲਾਰੇ 'ਤੇ ਚੜ੍ਹੀ ਲੱਗੀ।
ਲਗੁਸ ਕਹਿਕਸ਼ਾਂ ਉੱਪਰ ਹੈ ਜਿਵੇਂ ਚੜ੍ਹਿਆ,
ਐਪਰ ਕਾਵਨ ਨੂੰ ਉਸਰਦੀ ਮੜ੍ਹੀ ਲੱਗੀ।
ਕਾਵਨ ਕੂਕਿਆ : ਕੂਕਿਆਂ ਮਾਰ ਸੁਟਿਆ,
ਝੱਗ ਵਾਂਗ ਬਹਿੰਦੀ ਉਸ ਦੀ ਤੜ੍ਹੀ ਲੱਗੀ।
ਮੈਂ ਤਾਂ ਜਾਣ ਛੋਟਾ ਇਸ ਨੂੰ ਛਡਿਆ ਸੀ,
ਕਹੇ ਬੀਵੀ ਦੇ ਏਸ 'ਤੇ ਰਹਿਮ ਖਾਧਾ।
ਛੋਟਾ ਕੂਕਾ ਵੀ ਸੂਰਮਾ ਬਹੁਤ ਵੱਡਾ,
ਇਹਨੇ ਮੌਤ ਤੋਂ ਰਤਾ ਨਾ ਸਹਿਮ ਖਾਧਾ॥

ਕੂਕੇ ਮੌਤ ਕੋਲੋਂ ਡਰਨਾ ਜਾਣਦੇ ਨਹੀਂ,
ਕੂਕਾਂ ਮਾਰਕੇ ਮੌਤ ਵੰਗਾਰਦੇ ਨੇ।
ਪੁੱਜ ਜਾਂਦੇ ਮਰਗੋਈ-ਰੰਗੂਨ ਤੀਕਰ,
ਮੁੱਲ ਪੂਰਾ ਇਹ ਸਿੱਖੀ ਦਾ ਤਾਰਦੇ ਨੇ।
ਏਧਰ ਰੂਸ ਤੀਕਰ ਪੁੱਜਣ ਡਾਕ ਲੈ ਕੇ,
ਓਧਰ ਭੇਟੀ ਵਿਚ ਪੰਥ ਉਸਾਰਦੇ ਨੇ।
ਆਖਣ : ਦਾਸ ਤਾਂ ਹਾਂ ਗੁਰੂ ਰਾਮ ਸਿੰਘ ਦੇ,
ਉਹਦੇ ਹੁਕਮ ਤੋਂ ਜਿੰਦੜੀਆਂ ਵਾਰਦੇ ਨੇ।
ਐਵੇਂ ਰੌਲਾ ਨੇ ਗਾਂਧੀ ਦਾ ਪਾਈ ਜਾਂਦੇ
ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ।
ਮੰਨਦੇ ਕੌਮੀ ਸ਼ਹੀਦ ਨਾ ਇਹਨਾਂ ਤਾਈਂ
ਤਖ਼ਤ ਸਾਂਭਿਆ ਦਿੱਲੀ ਵਿਚ ਸੂਕਿਆਂ ਨੇ॥

---

## .ਗ਼ਜ਼ਲ

*—ਪ੍ਰਿੰ. ਕਰਤਾਰ ਸਿੰਘ ਕਾਲੜਾ*

ਰੂਪ ਸਜੀਲਾ ਲੈ ਕੇ ਟੁਰਿਆ, ਹੈ ਜੋ ਇਕ ਕਮਲਾ ਬੰਦਾ।
ਕਣ ਕਣ ਹੋ ਕੇ ਵੰਡਿਆ ਜਾਵਾਂ, ਕਰਦਾ ਹੈ ਲੋਚਾ ਬੰਦਾ।

ਸ਼ਬਦ ਮਿਠਾਸੇ, ਭਾਵ ਡੂੰਘੇਰੇ, ਰੰਗ ਨਵੇਲਾ, ਅਰਥ ਨਵੇਂ,
ਏਦਾਂ ਦਾ ਕੁਝ ਲੈ ਕੇ ਚਲਿਐ ਵੰਡਣ ਲਈ ਚੰਗਾ ਬੰਦਾ।

ਮੌਤ ਨੂੰ ਚੇਤੇ ਰੱਖ ਕੇ ਜਿਉਂਦੈ, ਜੀਵਨ ਦਾ ਪਲ ਪਲ ਮਾਣੇ,
ਜੀਵਨ ਵਿਚ ਕੁਝ ਅਰਥ ਹੈ ਭਰਦਾ, ਏਦਾਂ ਦਾ ਸੁੱਚਾ ਬੰਦਾ।

ਪੈਰ ਪੈਰ 'ਤੇ ਜੋ ਕਰਦਾ ਹੈ, ਲੋਕ ਭਲੇ ਦੇ ਕੰਮ ਐਸੇ,
ਲੋਕ ਭਲੇ ਦੇ ਕੰਮ ਨੂੰ ਜਾਣੇ ਜੀਵਨ ਦਾ ਲਾਹਾ ਬੰਦਾ।

ਅੰਮ੍ਰਿਤ ਕੁੰਡ ਭਰ ਕੇ ਰਖਦਾ ਹੈ ਲੰਗਰ ਲਾਈ ਰਖਦਾ ਹੈ,
ਜਿਉਂ-ਜਿਉਂ ਝੁਕ ਝੁਕ ਵੰਡੇ ਅੰਮ੍ਰਿਤ ਹੁੰਦਾ ਹੈ ਉੱਚਾ ਬੰਦਾ।

ਜਿਉਂ-ਜਿਉਂ ਚਾਨਣ ਦਾਤ ਉਹ ਵੰਡੇ ਤਿਉਂ-ਤਿਉਂ ਨ੍ਹੇਰੇ ਦੂਰ ਕਰੇ,
ਚਾਨਣ ਦਾ ਹੋ ਜਾਏ ਮੁਨਾਰਾ ਆਖ਼ਰ ਉਹ ਦਾਨਾ ਬੰਦਾ।

ਤੂੰ 'ਕਰਤਾਰ' ਪ੍ਰੇਮ ਦਾ ਪੁਤਲਾ, ਪ੍ਰੇਮ ਹੀ ਤੇਰੀ ਫ਼ਿਤਰਤ ਹੈ,
ਤੇਥੋਂ ਲੈ ਕੇ ਕਣ ਕਣ ਹੋ ਕੇ ਫਿਰੇ ਪ੍ਰੇਮ ਵੰਡਦਾ ਬੰਦਾ।

*੨੨੪, ਪਾਂਡੂਸਰ, ਨਾਭਾ-੧੪੭੦੧*
*ਫੋਨ ਨੰ- ੦੧੭੬੫-੨੨੫੦੭੮*

## .ਗ਼ਜ਼ਲ

*—ਜਸਵਿੰਦਰ ਮਹਿਰਮ*

ਸੋਚ ਨਾ ਅੱਜ ਕਲ੍ਹ ਜ਼ਮਾਨੇ ਵਿਚ ਬੁਰਾ ਕੀ ਹੋ ਰਿਹਾ ਹੈ।
ਦੇਖਣਾ ਤਾਂ ਦੇਖ ਤੇਰੇ ਤੋਂ ਭਲਾ ਕੀ ਹੋ ਰਿਹਾ ਹੈ।

ਸਭ ਦਿਲਾਂ 'ਤੇ ਜ਼ਖ਼ਮ ਲੱਭਣੇ, ਜੇ ਇਨ੍ਹਾਂ ਨੂੰ ਛੇੜ ਬੈਠੇਂ,
ਰਹਿਣ ਦੇ, ਮਤ ਦੇਖ, ਪਰਦਾ ਨਾ ਹਟਾ, ਕੀ ਹੋ ਰਿਹਾ ਹੈ।

ਆਖਦੇ ਸੀ ਚੋਰ ਦੇ ਘਰ ਵਿਚ ਕਦੇ ਨਹੀਂ ਦੀਪ ਜਗਦਾ,
ਜਗਮਗਾਂਦਾ ਦੇਖ ਸਾਰਾ ਘਰ ਉਦ੍ਹਾ, ਕੀ ਹੋ ਰਿਹਾ ਹੈ।

ਪਾ ਰਹੇ ਨੇ ਸਾਫ਼ ਵਸਤਰ, ਪਰ ਦਿਲਾਂ ਵਿਚ ਮੈਲ ਰੱਖਣ,
ਤੂੰ ਉਨ੍ਹਾਂ ਦਾ ਯਾਰ ਏਂ, ਤੈਨੂੰ ਪਤਾ ਕੀ ਹੋ ਰਿਹਾ ਹੈ?

ਵੋਟ ਦੇ ਕੇ ਲੋਕ ਸੋਚਣ ਹੁਣ ਅਸਾਡਾ ਰਾਜ ਆਊ,
ਲੀਡਰਾਂ ਦੀ ਸੋਚ ਹੈ ਸਾਨੂੰ ਨਫ਼ਾ ਕੀ ਹੋ ਰਿਹਾ ਹੈ।

ਡਾਢਿਆਂ ਦੇ ਜ਼ੋਰ ਅੱਗੇ ਕਦ ਕਿਸੇ ਦੀ ਪੇਸ਼ ਚੱਲੂ,
ਪਾ ਰਹੇ ਨਿਰਦੋਸ਼ ਹਾਲੇ ਤਾਂ ਸਜ਼ਾ, ਕੀ ਹੋ ਰਿਹਾ ਹੈ।

ਲੱਤਾਂ ਇਸ ਦੀਆਂ ਕਬਰ ਵਿਚ ਨੇ, ਖਾ ਸਕੇ ਨਾ ਲੂਣ, ਮਿੱਠਾ,
ਲੋਭ ਫਿਰ ਵੀ ਦੌਲਤਾਂ ਦਾ, ਐ! ਖ਼ੁਦਾ ਕੀ ਹੋ ਰਿਹਾ ਹੈ।

ਦੇ ਰਿਹਾ ਕੀ ਲੋਕਤੰਤਰ, ਦੇ ਰਹੀ ਕੀ ਵੋਟ ਪਰਚੀ,
ਲੋਕ ਕੁਝ ਵੀ ਸਮਝਦੇ ਨਹੀਂ, ਤੂੰ ਸੁਣਾ ਕੀ ਹੋ ਰਿਹਾ ਹੈ।

'ਮਹਿਰਮਾ' ਇਸ ਦੌਰ ਵਿਚ ਕੁਝ ਬਦਲ ਜਾਊ ਆਸ ਨਾ ਕਰ,
ਹੋ ਰਿਹੈ ਇਹ ਅਜ਼ਲ ਤੋਂ ਹੀ, ਹੁਣ ਜੁਦਾ ਕੀ ਹੋ ਰਿਹਾ ਹੈ।

*੪੨੬/੮ ਸ਼ਹੀਦ ਊਧਮ ਸਿੰਘ ਨਗਰ*
*ਸਤਨਾਮਪੁਰਾ, ਫਗਵਾੜਾ।*
*੯੮੧੪੪-੧੪੩੧੭।*

# ਅਤੀਤ ਦੀ ਵਰਤਮਾਨ ਨਾਲ ਗੁਫ਼ਤਗੂ

*—ਮਨਮੋਹਨ ਸਿੰਘ ਦਾਊਂ*

ਕਿੱਥੇ ਗਏ ਉਹ
ਖੇਤ ਉਪਜਾਊ
ਜਿੱਥੇ ਹਰਾ-ਭਰਾ ਸੀ ਸਭ ਕੁਝ
ਫ਼ਸਲਾਂ, ਸਬਜ਼ੀਆਂ-
ਸਾਵਾ-ਸਾਵਾ ਘਾਹ ਮਖ਼ਮਲੀ।
ਕਿੱਥੇ ਗਏ ਉਹ
ਰਿਸ਼ੀਆਂ ਵਰਗੇ ਬਿਰਖ ਪਿਆਰੇ
ਪਹਿਰੇਦਾਰਾਂ ਵਾਂਗੂ ਛਾਂਵਾਂ ਦਿੰਦੇ
ਜਿੱਥੇ ਪੰਛੀ ਗੀਤ ਸੀ ਗਾਉਂਦੇ
ਅੰਬਰ ਵੱਲ ਉੱਡਦੇ
ਚੋਗਾ ਚੁਗ ਕੇ ਨਾਲ ਖੁਸ਼ੀ ਦੇ
ਚਹਿ ਚਾਉਂਦੇ

ਕਿੰਨੀ ਹੈ ਤਬਦੀਲੀ ਆਈ
ਸੱਚ ਨਾ ਆਵੇ
ਵੱਸ ਗਈ ਹੈ ਬਸਤੀ ਇੱਥੇ
ਨਵੀਂ ਇਮਾਰਤ-ਸਾਜ਼ੀ ਸੁੰਦਰ ਲੱਗੇ
ਨਵਾਂ—ਪੁਰਾਣੇ ਉੱਤੇ ਕਾਬਜ਼ ਹੋਇਆ
ਦਬ ਗਿਆ ਮੁਢਲਾ ਇਤਿਹਾਸ ਪੁਰਾਣਾ
ਖੰਡਰੀ ਥੇਹ ਜਿਉਂ ਹੌਕਾ ਭਰਦਾ
ਜਾਂ ਕੋਈ ਬਿਰਧ ਸਿਆਣਾ
ਪੁਰਾਣੀ ਬਾਤ ਸੁਣਾਉਂਦਾ ਅੱਖਾਂ ਪੂੰਝੇ।

ਕਾਲ-ਚੱਕਰ ਦਸ ਕਦ ਖੜੋਇਆ
ਪਿੱਛੇ ਨੂੰ ਚੱਕਰ ਨਾ ਘੁੰਮੇ
ਇਹ ਵੀ ਕਿਹੜਾ ਏਦਾਂ ਰਹਿਣਾ,
ਕੁਦਰਤ ਦੀ ਕਰਤਾਰੀ ਸ਼ਕਤੀ
ਮਾਨਵ ਦੀ ਚੇਤਨ-ਲੋਚਾ
ਆਦਿ-ਕਾਲ ਤੋਂ ਤੁਰਦੀ ਆਈ।

ਇਸ ਨਵੀਂ ਬਸਤੀ ਅੰਦਰ
ਨੰਨੇ-ਮੁੰਨੇ ਬੱਚੇ ਤੱਕ ਕੇ
ਮਨ ਨੂੰ ਸਬਰ ਜਿਹਾ ਹੈ ਆਇਆ
ਫੁੱਲ ਖਿੜੇ ਤੇ ਬੱਚੇ ਹੱਸਦੇ
ਪ੍ਰੀਵਰਤਨ ਦਾ ਇਹ ਨੂਰੀ ਕ੍ਰਿਸ਼ਮਾ
ਚੰਗਾ ਲੱਗੇ,
ਕਦੇ ਮੈਂ ਬੱਚਿਆਂ ਨੂੰ ਗਲਵਕੜੀ ਪਾਵਾਂ
ਕਦੇ ਅਤੀਤ ਦੀਆਂ ਪੈੜਾਂ ਵਿੱਚੋਂ
ਗੁੰਮਿਆ ਹੋਇਆ ਆਪਾ ਲੱਭਾਂ
ਕਾਲ-ਚੱਕਰ ਦਸ ਕਦ ਖੜੋਇਆ
ਇਹ ਵੀ ਕਿਹੜਾ ਏਦਾਂ ਰਹਿਣਾ।

# ਦੀਵਾ ਜਗਾਅ

*—ਮਨਮੋਹਨ ਸਿੰਘ ਦਾਊਂ*

ਕਦੇ ਉਹ ਚਾਨਣ ਨੂੰ ਮਿਲਿਆ
ਕਦੇ ਉਹ ਪਾਣੀ ਨੂੰ ਮਿਲਿਆ
ਕਦੇ ਤਪਦੇ ਰੇਤੜੀਂ ਲੰਘਿਆ
ਕਦੇ ਨਾ ਟਿਕਿਆ ਇਤਾਹੀਂ
ਰਿਹਾ ਤੁਰਦਾ, ਰਿਹਾ ਤੁਰਦਾ।
ਕਦੇ ਬਿਰਖਾਂ ਹੇਠ ਜਾ ਸੁੱਤਾ
ਪਰ ਜਗਾਉਂਦਾ ਰਿਹਾ ਹੋਰਾਂ ਨੂੰ।
ਕਦੇ ਪਰਬਤ ਪੈਰੀਂ ਛੂਹ ਮਾਰੇ
ਪਰ, ਕਠੋਰ ਦਿਲਾਂ ਨੂੰ
ਮੋਮ ਬਣ ਕੇ ਮਿਲਿਆ।
ਉਹ ਗੀਤ ਲੈ ਤੁਰਿਆ
ਕਦੇ ਪੂਰਬ, ਕਦੇ ਦੱਖਣ
ਕਦੇ ਉੱਤਰ, ਕਦੇ ਪੱਛਮ
ਉਸ ਸੰਗ—
ਸੰਗੀਤ ਦੋਸਤ ਬਣ ਤੁਰਿਆ।
ਨਾ ਭੇਦ ਰੱਖਿਆ ਪਿੰਡੇ
ਵੰਡੀ ਇੱਕੋ ਨੂਰ ਦੀ ਸ਼ਕਤੀ।
ਕਦੇ ਜਾਮਾ ਫ਼ਕੀਰੀ ਦਾ
ਕਦੇ ਜਾਮਾ ਪੀਰੀ ਦਾ
ਕਦੇ ਜਾਮਾ ਮੀਰੀ ਦਾ।
ਤੋੜੇ ਵਰਨਾਂ ਦੇ ਸੰਗਲ
ਦੱਸੀ ਮਾਲਾ ਦੀ ਭਗਤੀ
ਦੱਸੀ ਸ਼ਸਤਰ ਦੀ ਸ਼ਕਤੀ।
ਸ਼ਤਾਬਦੀਆਂ ਲੰਘ ਤੁਰੀਆਂ ਨੇ
ਉਹ ਅਜੇ ਵੀ—
ਗਰਦਸ਼ਾਂ ਗੱਛਦਾ ਫਿਰਦਾ।
ਬੰਦਾ ਅਜੇ ਵੀ ਹੈ ਪਿੱਛੇ
ਨਾ ਉਸ ਤੋਂ ਗੀਤ ਹੀ ਫੜ ਹੋਇਆ
ਨਾ ਗੀਤ ਸਮਝ ਹੀ ਆਇਆ
ਨਾ ਅਮਲ ਹੀ ਕਰ ਹੋਇਆ।
ਬੰਦਾ ਖੋਖਲਾ ਵੱਧ ਹੋਇਆ
ਵਿਖਾਵਾ ਕੱਦ-ਕੱਦ ਹੋਇਆ,
ਬੰਦਾ ਝੂਠ ਰਿਹਾ ਖੱਟਦਾ,
ਉਹ ਸੱਚ ਤੋਲਦਾ ਹੱਸਦਾ।
ਜ਼ਮਾਨੇ ਬੀਤ ਜਾਂਦੇ ਨੇ
ਸਮਾਂ ਦਸ ਕਦ ਖੜ੍ਹਦਾ ਹੈ
ਮਨੁੱਖ ਅਜੇ ਵੀ ਵਿਆਕੁਲ
ਹੋਣੀਆਂ ਸੰਗ ਲੜਦਾ ਹੈ।

ਉਸਦੇ ਸ਼ਬਦ ਦੀ ਸ਼ਕਤੀ
ਸੂਰਜ ਵਾਂਗ ਸੱਜਰੀ ਹੈ
ਹਨੇਰੇ ਘਰਾਂ ਅੰਦਰ
ਚਾਨਣ ਬਹੁਤ ਜ਼ਰੂਰੀ ਹੈ।
ਖਿੜਨ ਲਈ ਫੁੱਲ ਬਹੁ-ਰੰਗੇ
ਧੁੱਪ ਦੀ ਓਢਦੇ ਚਾਦਰ
ਮਹਿਕਾਂ ਵੰਡਦੇ ਸਭ ਨੂੰ।
ਦੀਵੇ ਦਾ ਧਰਮ ਤਾਂ ਇਹੋ
ਚੁਪਾਸੀ ਰੋਸ਼ਨੀ ਵੰਡਣਾ,
ਸ਼ਬਦ ਦੇ ਦੀਵੇ ਨੂੰ ਜਗਾਉਣਾ
ਸਿੱਖ ਲੈ ਤੂੰ ਵੀ,
ਜਗਾਉਣਾ, ਸਿੱਖ ਲੈ ਤੂੰ ਵੀ!!

*ਪਤਾ- 280 ਫ਼ੇਜ਼ 6-ਮੁਹਾਲੀ (ਪੰਜਾਬ)-
160055
ਮੋਬਾਇਲ : 98151-23900,
0172-5091900*

# ਚੌਮਿਸਰੇ

—ਤਾਰਾ ਸਿੰਘ ਅਨਜਾਣ

ਮੈਂ ਸਮਾਜ ਸੇਵੀ, ਸੇਵਾ ਧਰਮ ਮੇਰਾ,
ਧਰਮ ਕੰਡੇ ਤੇ ਸੇਵਾ ਨੂੰ ਤੋਲਦਾ ਹਾਂ।
ਤਰਸ ਬੜਾ ਖਾਵਾਂ, ਨਸ਼ਿਓਂ ਟੁੱਟਿਆਂ ਤੇ,
ਭੁੱਕੀ, ਮਾਵੇ ਨੂੰ ਉਹਨਾਂ ਲਈ ਟੋਲਦਾ ਹਾਂ।
ਗੋਲ ਅਕਲ ਨੂੰ ਕਰਦੀਆਂ ਗੋਲੀਆਂ ਜੋ,
ਨਾਲੇ ਟੀਕਿਆਂ ਦੇ ਬਕਸੇ ਫੋਲਦਾ ਹਾਂ।
ਫਿਰ ਵੀ ਕੋਈ ਜਵਾਨੀ ਜੇ ਬਚੀ ਰਹਿ ਜੇ,
ਘੱਟੇ ਕੌਡੀਆਂ ਵਾਂਗ ਮੈਂ ਰੋਲਦਾ ਹਾਂ।

ਬੰਦੇ ਅਸੀਂ ਨਹੀਂ ਸ਼ਕਲ ਮਨੁੱਖ ਦੀ ਏ,
ਹਿੰਦੂ ਸਿੱਖ ਮੁਸਲਿਮ ਕਹਿ ਕੇ ਕੋਈ ਪਾੜੇ।
ਪਾੜੇ ਜਾਤ ਬਰਾਦਰੀ, ਧਨੀ ਨਿਰਧਨ,
ਸਾੜੇ ਘਰ ਕੋਈ, ਜਿਉਂਦਿਆਂ ਕੋਈ ਸਾੜੇ।
ਸਾੜਨ ਲਈ ਨਹੀਂ ਬਾਹਰੋਂ ਕੋਈ ਹੋਰ ਆਉਂਦਾ,
ਸ਼ੈਤਾਨ ਨਿਕਲਦੇ ਅੰਦਰ ਜੋ ਅਸੀਂ ਤਾੜੇ।
ਮਾਨਸ ਜਾਤ ਇਕੋ ਹੀ ਮੰਨ ਲਈਏ,
ਦਿੱਸਣ ਸਭ ਚੰਗੇ ਨਾ ਕੋਈ ਹੋਣ ਮਾੜੇ।

ਦਿਨ ਦੂਰ ਨਹੀਂ ਨੇੜੇ ਹੀ ਦਿਸਦੇ ਨੇ,
ਸ਼ਹਿਰੀ ਪਿੰਡੀ ਜਦ ਨਵੀਂ ਸੌਗਾਤ ਆਉਣੀ।
ਛੜਿਆਂ ਸੁਆਗਤ ਸਤਿਕਾਰ ਲਈ ਖੜ੍ਹੇ ਹੋਣਾ,
ਜਦੋਂ ਛੜਿਆਂ ਘਰ ਛੜੀ ਬਰਾਤ ਆਉਣੀ।
ਭਰੂਣ ਹੱਤਿਆ ਕੁੜੀਆਂ ਕਿੰਜ ਰਹਿਣ ਦੇਗੀ,
ਕੈਸੀ ਅਸਾਂ ਤੇ ਕਾਲਜ਼ੀ ਰਾਤ ਆਉਣੀ।
ਤੀਵੀਂ; ਮੁੱਲ, ਕੁਦੇਸਣ ਵੀ ਨਹੀਂ ਲੱਭਣੀ,
ਇੰਜ ਖੇੜੇ ਦੀ ਕਿਤੇ ਪ੍ਰਭਾਤ ਆਉਣੀ।

ਘਰ ਲੱਗੇ ਤਾਂ ਸੇਕ ਹੀ ਲੂਹ ਦੇਂਦਾ,
ਨਾ ਬਸੰਤਰ, ਗੁਆਂਢੀ ਨੂੰ ਸਾੜਦੀ ਏ।
ਫੱਟ ਤੇਗਾਂ ਦੇ ਦੂਜੇ ਲਈ ਗੱਲ ਕੋਈ ਨਹੀਂ,
ਸਾਡੇ ਸੂਈ ਵੀ ਹਿਰਦੇ ਨੂੰ ਪਾੜਦੀ ਏ।
ਮਰਨ ਟੱਕਰ 'ਚ ਸਾਡੇ ਸ਼ਹੀਦ ਹੁੰਦੇ,
ਹੋਰ ਕਾਫਰਾਂ ਲਈ ਧਾੜ ਧਾੜ ਦੀ ਏ।
ਬੰਦਾ ਤਾਂ ਜੇ ਬੰਦੇ ਦੀ ਪੀੜ ਜਾਣੇ,
ਬਦਨੀਯਤੀ ਜੂਨ ਵਿਗਾੜਦੀ ਏ।

ਮੁੱਲ ਸਾਹਿਤ 'ਚ ਪੈਂਦਾ ਏ ਸ਼ੀਸ਼ੀਆਂ ਦਾ,
ਪੀਓ ਪਿਆਓ ਤੇ ਵਾਹ! ਵਾਹ! ਕਰਾਈ ਚੱਲੋ।
ਜਾਂ ਫਿਰ ਧੜੇ ਨੂੰ ਧਰਮ ਦਾ ਪੁਆ ਜਾਮਾ,
ਆਪਣਾ ਅਸਰ ਰਸੂਖ਼ ਵਧਾਈ ਚੱਲੋ।
ਖ਼ਰਚ ਮਾਇਆ ਜੇ ਮਾਣ ਸਨਮਾਨ ਮਿਲਜੈ,
ਮਿੱਟੀ ਖੂਹ ਦੀ ਖੂਹ ਨੂੰ ਲਾਈ ਚੱਲੋ।
ਪਰਵਾਹ ਨਹੀਂ ਕੋਈ ਪੜ੍ਹੇ ਜਾਂ ਸੁਣੇ ਸਾਨੂੰ,
ਬਿਨਾ ਸੋਚਿਆਂ ਕਲਮ ਘਸਾਈ ਚੱਲੋ।

ਏ-੧੧੦ ਜਨਤਾ ਕਲੋਨੀ
ਨਵੀਂ ਦਿੱਲੀ-੧੧੦੦੨੭

ਕਵਿਤਾ

# ਦੁਖੀ

—ਸੁਰਜੀਤ ਸਿੰਘ 'ਅਮਰ'

ਕੋਈ ਆਪ, ਕਿਸੇ ਦਾ ਬਾਪ, ਅਤੇ ਕਈਆਂ ਦੇ ਹਨ ਪ੍ਰਵਾਰ ਦੁਖੀ।
ਕਈ ਹੈਣ ਦੁਖੀ ਨਸ਼ਿਆਂ ਕਰ ਕੇ ਕਈਆਂ ਨੂੰ ਕਰਦੈ ਪਿਆਰ ਦੁਖੀ।

ਕਈ ਕੰਮ ਕਰ ਕਰ ਕੇ ਥਕ ਜਾਂਦੇ ਫਿਰ ਨਾ ਰੋਟੀ ਜੁੜਦੀ ਏ,
ਕਈਆਂ ਨੂੰ ਕੰਮ ਨਾ ਮਿਲਦਾ ਏ ਪਏ ਫਿਰਦੇ ਨੇ ਬੇਕਾਰ ਦੁਖੀ।

ਅੱਜਕਲ ਤੇ ਦੁਨੀਆ ਦੇ ਅੰਦਰ ਹੈ ਭੈੜਾ ਹਾਲ ਗਰੀਬਾਂ ਦਾ,
ਕੁਝ ਮਾਰ ਲਿਐ ਮਹਿੰਗਾਈ ਨੇ ਕੁਝ ਕੀਤੈ ਭਰਿਸ਼ਟਾਚਾਰ ਦੁਖੀ।

ਕਈ ਬਹੁਤੇ ਬੱਚਿਆਂ ਦੇ ਕਾਰਨ ਹੋਏ ਨੇ ਦੁਖੀ ਇਸ ਦੁਨੀਆ ਵਿਚ,
ਕਈ ਬੇਔਲਾਦੇ ਬੰਦੇ ਵੀ ਫਿਰਦੇ ਨੇ ਵਿਚ ਸੰਸਾਰ ਦੁਖੀ।

ਸਰਕਾਰ ਨੇ ਟੈਕਸ ਲਾ ਲਾ ਕੇ ਲੋਕਾਂ ਦਾ ਕਚੂਮਰ ਕੱਢਿਆ ਏ,
ਪਰ ਇਹਨਾਂ ਟੈਕਸ ਚੋਰਾਂ ਤੋਂ ਹੋਈ ਏ ਬੜਾ ਸਰਕਾਰ ਦੁਖੀ।

ਇਸ ਵਧਦੀ ਹੋਈ ਅਬਾਦੀ ਨੇ ਸਾਨੂੰ ਮੁਸ਼ਕਿਲ ਵਿਚ ਪਾਇਆ ਏ,
ਜੇ ਲਾ ਪ੍ਰਵਾਹੀ ਕਰੀਏ ਤਾਂ ਕਰਦੈ ਵੱਡਾ ਪ੍ਰਵਾਰ ਦੁਖੀ।

ਕਰਤਾਰ ਨੇ ਦੁਨੀਆ ਸਾਜੀ ਸੀ ਲੋਕਾਂ ਦੇ ਸੁੱਖ ਆਰਾਮ ਲਈ,
ਹੁਣ ਲੋਕਾਂ ਦੇ ਚਾਲੇ ਤਕ ਕੇ ਹੋਇਆ ਏ ਖੁਦ ਕਰਤਾਰ ਦੁਖੀ।

ਗੁਰੂ ਨਾਨਕ ਜੀ ਨੇ ਸੱਚ ਕਿਹੈ ਜੋ ਨਾਮ ਜਪੂ ਸੁਖ ਪਾਏਗਾ,
ਉਂਜ ਮੰਦੇ ਕੰਮਾਂ ਵਿਚ ਪੈ ਕੇ ਹੋਇਆ ਏ ਕੁਲ ਸੰਸਾਰ ਦੁਖੀ।

੧੩੦-ਸਰਾਭਾ ਨਗਰ ਹੁਸ਼ਿਆਰਪੁਰ ਰੋਡ, ਜਲੰਧਰ-੪

# ਇੱਕ ਕਹਾਣੀ

—ਦਲਬੀਰ ਸਿੰਘ ਤਰਸ,
ਅਸਟ੍ਰੇਲੀਆ

ਅੰਮੀਏਂ ਨੀ!
ਭਾਰਤ
ਇਸ ਤੀਰਥ ਤੋਂ ਖੜ੍ਹ ਕੇ
ਕਹਿ ਰਿਹਾਂ ਇੱਕ ਕਹਾਣੀ;
ਪਤਾ ਨਹੀਂ ਲੱਗ ਰਿਹਾ,
ਇਨ੍ਹਾਂ ਨੈਣਾ 'ਚੋਂ, ਹਿੰਝੂ ਵਹਿੰਦੇ,
ਜਾਂ ਹਿਰਖ ਦਾ ਉਬਲੇ ਪਾਣੀ।

ਇਕ ਤੇ ਅੱਧ ਸਦੀ ਦੇ
ਗੇੜੇ ਲਾ ਕੇ
ਆਇਆ ਪਰਤ ਦਿਹਾੜਾ;
ਇੱਕ ਮਹਾਂ ਰਿਸ਼ੀ ਨੇ
ਹੱਥ ਵਿਚ ਖੂੰਡਾ
ਗਲ ਵਿਚ ਮਾਲਾ
ਅਨੰਦ ਪੁਰ ਦੀ ਥਾਂ
ਭੈਣੀ ਦੇ ਵਿਚ
ਅਰਸ਼ੀ ਅੰਮ੍ਰਿਤ
ਕੀਆ ਤਿਆਰਾ।

ਖੰਡੇ ਪਹੁਲ ਪਿਆ ਕੇ,
ਸਤਿਗੁਰ ਵਿਚ ਰੂਹ ਦੇ ਆ ਕੇ
ਚਿਟੇ ਬਸਤਰ
ਸਭਸ ਪੁਆ ਕੇ
ਸਫ਼ੇਦ ਧਰਮ ਦੀ
ਧਵਜ ਮੰਗਾ ਕੇ
'ਮਾਂ ਤੇਰੀਆਂ ਕਟੂੰ ਜੰਜੀਰਾਂ'
ਵਿਚ ਭੈਣੀ ਦੇ ਗੱਡ ਕੇ
ਛੱਡਿਆ ਆਪ ਜੈਕਾਰਾ।

ਮਾਨਵ ਦੀ ਧਰ
ਸੋਧਣ ਤੁਰ ਪਿਆ
ਗੁਰੂ ਬਾਣੀ ਦਾ
ਹਲ ਚਲਾਵੇ,
ਕੰਨ ਦੀ ਨਾਲੀ
ਵਿਚੋਂ ਲੰਘਾ ਕੇ
ਨਾਨਕ ਨਾਮ ਨੂੰ
ਬੀਜੀ ਜਾਵੇ,
ਜਾਂ ਕਿਸੇ ਨਾ
ਅੰਗ ਛੁਹਾਵੇ
ਇਕ ਰੰਗ ਅਲਾਹੀ
ਚੜ੍ਹਦਾ ਜਾਵੇ,
ਅਜ਼ਲੀ ਰੂਪ 'ਚ
ਮੜ੍ਹਦਾ ਜਾਏ
ਨਵੀਆਂ ਰੂਹਾਂ
ਘੜਦਾ ਜਾਵੇ;
ਭਰਮ ਭੂਤ ਦੇ
ਚੱਕਰ ਮਿਟਾਵੇ
ਸੁਧਿਆਂ ਅਕਾਲ-ਪੁਰਖ
ਲੜ ਲਾਵੇ
ਪਰਮ ਪੁਰਖ ਇਹ
ਜਿਸ ਦਰ ਲੰਘੇ
ਨਾਮ ਬਾਣੀ ਦੀ
ਸ਼ਹਿਬਰ ਲਾਵੇ।

ਵਿਚ ਪੰਜਾਬ ਜਾਂ
ਸਿੱਖੀ ਬਣ ਗਈ
ਏਤ ਮਹਾਨ,
ਜੀਦਿਆਂ, ਜੀਅ ਜੋ
ਟੁੱਟ ਨਾ ਸੱਕੇ
ਐਸੀ ਸਖ਼ਤ ਚਟਾਨ,
ਖੜਕਣ ਲੱਗੇ
ਦਰ ਦੁਸ਼ਮਣ ਦੇ
ਕੂਕਿਆਂ ਖੁਹਲਿਆ
ਜੰਗ-ਮੈਦਾਨ।

ਘਰ ਵਿਚ ਘੁਸਿਆ
ਰਹਿ ਨਾ ਪਾਵੇ
ਐਵੇਂ ਨਾ ਉਹਨੂੰ
ਗਲ ਨਾ ਲਾਓ,
ਹਾਕਮ ਦਾ ਬਹੁ
ਹੁਕਮ ਨਾ ਮੰਨੋ
ਜੇ ਠੋਸੇ ਤਾਂ
ਠੁੱਡ ਵਖਾਓ
ਰਾਜ ਆਪਣਾ
ਆਪ ਚਲਾਓ
ਤੀਸਰ ਨੂੰ ਨਾ
ਪੰਚ ਬਣਾਓ

ਅਕਾਲ ਪੁਰਖ ਬਿਨ
ਨਿਰਭਰ ਨਹੀਂ ਹੋਣਾ
ਆਜ਼ਾਦ ਆਤਮਾ
ਉੜਨ ਸਖਾਓ
ਸੱਚ ਲਈ ਜੇ
ਸੂਲੀ ਮਿਲਦੀ
ਧੰਨ ਭਾਗ,
ਆਖ ਅਪਣਾਓ।

ਕੰਗਾਲ ਆਤਮਾ
ਕੂੜ ਕਮਾਵੇ
ਪੌਣ ਦੇ ਕਹਿਣ ਵਰੋਲੇ,
ਰਾਜ ਨੀਤ ਦੇ
ਬੈਠ ਬਨੇਰੇ
ਕਾਗ ਕੂੜ ਦਾ ਬੋਲੇ।

ਪੰਜ ਪਾਣੀ ਦੀ
ਧਰਤੀ ਉੱਤੇ,
ਸਾਰੇ ਬਣੇ
ਕਨੂੰਨ ਤੋੜ ਕੇ,
ਦਿੱਤੀਆਂ ਛੁਰੀਆਂ
ਹੱਥ ਕਸਾਈਆਂ,
ਗੋਰੇ ਰੰਗ ਦੇ
ਚਿੱਟੇ ਕਾਲੇ
ਸਿਖ ਮੁਸਲਮ ਦਾ
ਲਾਹਾ ਲੈ ਕੇ
ਝੋਈਆਂ ਫ਼ੇਰ ਲੜਾਈਆਂ।

ਗੋਰੇ ਦੀ ਇਸ
ਕੂੜ ਨੀਤੀ ਨਾ
ਸਿੱਘਾਂ ਨੂੰ ਮੁੜ
ਲੜਨਾ ਪੈ ਗਿਆ
ਸੱਚ ਧਰਮ ਲਈ
ਖੜ੍ਹਨਾ ਪੈ ਗਿਆ।

ਗਰੀਬ ਗਊ ਲਈ
ਗਈਆਂ ਜਿੰਦਾਂ,
ਧਰਮ ਕਮਾਂਦਿਆਂ
ਲੇਖੇ ਲਾਈਆਂ
ਸਤਿਗੁਰੂ ਸਮਾਈਆਂ
ਰੂਹਾਂ ਰਿਦਾਂ!

ਸਰਕਾਰ ਦਾ ਕੂਕਾ
ਬਾਗ਼ੀ ਹੋ ਗਿਆ,
ਉੜਾਏ ਜਾਣ ਦਾ
ਹੁਕਮ ਹੋ ਗਿਆ।

ਤੋਪਾਂ ਅੱਗੇ ਖੜ੍ਹਿਆ ਕੂਕਾ
ਮੌਤ ਵਿਆਹਵਣ ਚੜ੍ਹਿਆ ਕੂਕਾ
ਆਪੇ ਗਲ ਵਿਚ ਪਾਕੇ ਫਾਹੀਆਂ
ਮਾਂ ਭਾਰਤ ਦੀਆਂ ਦੇਣਾ ਲਾਹੀਆਂ
ਹੱਸ ਹੰਢਾਏ ਕਾਲੇ ਪਾਣੀ,
ਮਾਂ! ਤੇਰੀ ਜਿਨ ਪੱਤ ਪਛਾਣੀ;
ਫਤਿਹ ਸਿੰਘ ਜੋ
ਕੰਧਾਂ ਵਿਚ ਖੜਿਆ
ਰੱਕੜ ਦੇ ਵਿਚ ਉਹਾ
ਬਿਸ਼ਨ ਸਿੰਘ
ਜ਼ੁਲਮ ਦੀ ਭੇਟਾ ਚੜ੍ਹਿਆ।

ਖੜਗ ਚਲਾਈ
ਗੁਰੂ ਗੋਬਿੰਦ ਸਿੰਘ
ਕੀਤਾ ਜ਼ੁਲਮ ਸਫ਼ਾਇਆ
ਚੜ੍ਹਦੇ ਚੜ੍ਹਦੇ
ਏਸ ਖੜਗ ਨੇ
ਆਪਣਾ ਰਾਜ ਬਣਾਇਆ,
ਸਿੱਖ ਰਾਜ ਅਖਵਾਇਆ,
ਖੋ ਕੇ ਸਿੱਖੀ, ਰਾਜ ਗੁਆਇਆ।

ਸ਼ਰਬ ਸ਼ਕਤ
ਗੁਰੂ ਰਾਮ ਸਿੰਘ ਹੋ
ਮਾਲਾ ਚੋਂ ਭਗਵਾਨ ਧਿਆਇਆ,
ਗੁਣੀ ਨਿਧਾਨਾ ਪਾਇਆ,
ਸਤ ਦੀ ਸੱਤਾ ਨੂੰ ਅਜ਼ਮਾਇਆ,
ਸੱਚ ਨਾ ਲੜਨ ਸਖਾਇਆ,
ਸੱਚ ਦੇ ਸਦਾ ਸਨਮੁੱਖ ਰਹਿ ਕੇ
ਆਪਾ ਭੇਟ ਚੜ੍ਹਾਇਆ,
ਕੂੜ ਦੇ ਸਾਰੇ ਮਹਿਲ ਢੱਠ ਗਏ
ਵਤਨ ਆਜ਼ਾਦ ਕਰਾਇਆ
ਇਹੁ ਸੱਤ ਸਰਮਾਇਆ।

ਤੁਰ ਗਿਆ
ਕਾਲੀ ਕੰਬਲੀ ਉਹੜੀ
ਇਸ ਤੀਰਥ ਦਾ ਬਾਨੀ,
ਸਵਾ ਸੌ ਪੂਰਾ ਬਰਸ ਬੀਤਿਆ
ਦੂਰ ਗਿਆ ਦਿਲ ਜਾਨੀ।
ਅੰਬਰੋਂ ਆਭਾ ਟੁੱਟ ਕੇ ਤੁਰ ਗਈ
ਸੁੰਨ ਖੜਾ ਅਸਮਾਨ
ਭੈਣੀ ਵਿਚ ਵਿਛੋੜੇ ਰੋਵੇ
ਦੂਰ ਗਏ ਭਗਵਾਨ,
ਨਾ ਸਾਨੂੰ ਇਹ ਧਰਤ ਹੀ ਸੁਹੇ
ਨਾ ਸੁਹੇ ਅਸਮਾਨ,
ਗੁਰ ਜਗਜੀਤ ਦੀ ਛਾਇਆ ਥੱਲੇ
ਭੋਗ ਰਹੇ ਸੁੰਨਸਾਨ।

ਜੁਗ ਜੁਗ ਜੀਵੇ ਹਿੰਦੋਸਤਾਨ,
ਭਾਰਤ ਮਾਤਾ ਦੇਸ਼ ਮਹਾਨ,
ਕੂਕੇ ਉੜੇ ਗਏ ਤੋਪਾਂ ਅੱਗੇ
ਕਰ ਗਏ ਜਿੰਦ ਕੁਰਬਾਨ,
ਸੁਪਨਾ ਲਿਆ ਸਾਕਾਰ ਹੋ ਗਿਆ
ਗੱਡਿਆ ਰਾਮ ਨਸ਼ਾਨ,
ਸੱਤ ਦੀ ਸੱਤਾ ਪਰਗਟ ਹੋਈ,
ਆਪ ਕਰੀ ਭਗਵਾਨ।

ਸਚ ਨਾਲ
ਜੋ ਜੁੜਿਆ ਅੰਮੀਏਂ!
ਉਸੇ ਸੁਹਾਗਣ ਜਾਣੋ,
ਸਚ ਲਈ ਜੋ
ਮਰ ਮੁੱਕ ਜਾਏ
ਉਸ 'ਚੋ ਰਾਮ ਪਛਾਣੋ।

*(ਛਪ ਰਹੀ ਪੁਸਤਕ 'ਸੁਹਾਗਣ' ਵਿਚੋਂ)*

# ੧੮੫੭ ਦਾ ਗ਼ਦਰ : ਤੱਥ ਤੇ ਭੁਲੇਖੇ

*—ਡਾ. ਪਰਮ ਸਿੰਘ*

੧੮੫੭ ਦੇ ਗ਼ਦਰ ਦੀ ੧੫੦ਵੀਂ ਵਰ੍ਹੇਗੰਢ ਦੇ ਮੌਕੇ ਉੱਤੇ ਦੇਸ਼ਭਗਤ ਯਾਦਗਾਰ ਕਮੇਟੀ ਵੱਲੋਂ ਇਕ ਉਚੇਚੇ ਸਮਾਗਮ ਦਾ ਆਯੋਜਨ ਉਨ੍ਹਾਂ ਹਜ਼ਾਰਾਂ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਨ ਦਾ ਮੌਕਾ ਹੈ, ਜਿਨ੍ਹਾਂ ਨੇ ਇਸ ਮਹਾਨ ਕੌਮੀ ਬਗ਼ਾਵਤ ਵਿਚ ਆਪਣੀਆਂ ਜਾਨਾਂ ਵਾਰ ਦਿੱਤੀਆਂ ਸਨ। ਭਾਵੇਂ ਇਹ ਗ਼ਦਰ ਅਸਫਲ ਹੋਇਆ ਸੀ, ਫੇਰ ਵੀ ਭਾਰਤੀ ਅਵਾਮ ਦੀ ਮਾਨਸਿਕਤਾ ਉੱਤੇ ਇਹ ਆਪਣੀ ਡੂੰਘੀ ਛਾਪ ਛੱਡ ਗਿਆ ਸੀ। ਏਸੇ ਲਈ ਜਦੋਂ ਵੀਹਵੀਂ ਸਦੀ ਦੇ ਆਰੰਭ ਵਿਚ ਪਰਵਾਸੀ ਭਾਰਤੀਆਂ ਨੇ ਦੇਸ ਨੂੰ ਆਜ਼ਾਦ ਕਰਵਾਉਣ ਦੇ ਇਰਾਦੇ ਨਾਲ ਅਮਰੀਕਾ ਵਿਚ ਇਕ ਜਥੇਬੰਦੀ ਬਣਾਈ ਅਤੇ ਅਖ਼ਬਾਰ ਕੱਢਿਆ ਤਾਂ ਇਸ ਅਖ਼ਬਾਰ ਦਾ ਨਾਂਅ 'ਗ਼ਦਰ' ਰੱਖਿਆ ਗਿਆ ਤੇ ਇਹ ਜਥੇਬੰਦੀ ਗ਼ਦਰ ਪਾਰਟੀ ਦੇ ਨਾਂਅ ਨਾਲ ਪ੍ਰਸਿੱਧ ਹੋਈ। ਗ਼ਦਰ ਦੀ ੧੫੦ਵੀਂ ਵਰ੍ਹੇਗੰਢ ਮਨਾਉਣ ਵਿਚ ਆਪਣਾ ਬਣਦਾ ਯੋਗਦਾਨ ਪਾਉਣਾ ਦੇਸ਼ਭਗਤ ਯਾਦਗਾਰ ਕਮੇਟੀ ਦਾ ਫ਼ਰਜ਼ ਵੀ ਹੈ, ਕਿਉਂਕਿ ਇਹ ਕਮੇਟੀ ਅਤੇ ਇਹ ਯਾਦਗਾਰ ਗ਼ਦਰ ਕਮੇਟੀ ਦੇ ਮੋਢੀਆਂ ਨੇ ਆਪਣੇ ਹੱਥੀਂ ਕਾਇਮ ਕੀਤੀ ਸੀ।

੧੮੫੭ ਦਾ ਗ਼ਦਰ ਉਸ ਰੋਸ ਦਾ ਵਿਕਰਾਲ ਰੂਪ ਸੀ, ਜਿਹੜਾ ਈਸਟ ਇੰਡੀਆ ਕੰਪਨੀ ਦੀਆਂ ਨੀਤੀਆਂ ਵਿਰੁੱਧ ਉਨੀਵੀਂ ਸਦੀ ਦੇ ਭਾਰਤੀ ਅਵਾਮ ਵਿਚ ਜਾਗਿਆ ਸੀ। ਇਹ ਕੰਪਨੀ ਸਤਾਰ੍ਹਵੀਂ ਸਦੀ ਦੇ ਆਰੰਭ ਵਿਚ ਨਿਰੋਲ ਵਪਾਰਕ ਮੰਤਵਾਂ ਲਈ ਸਥਾਪਤ ਕੀਤੀ ਗਈ ਸੀ। ਪਰ ਬਰਤਾਨਵੀ ਪੂੰਜੀਵਾਦ ਦੇ ਉਸ ਸਮੇਂ ਦੇ ਤਕਾਜ਼ਿਆਂ ਅਨੁਸਾਰ ਇਸ ਨੇ ਵਪਾਰ ਦੇ ਨਾਲ-ਨਾਲ ਭਾਰਤ ਦੇ ਟੁੱਟ-ਭੱਜ ਰਹੇ ਜਗੀਰੂ ਸ਼ਾਸਨ ਦਾ ਲਾਭ ਉਠਾਇਆ। ਰਿਆਸਤਾਂ ਦੀ ਨਿਤਾਣੀ ਹੋ ਰਹੀ ਰਾਜ-ਸੱਤਾ ਵਿਚ ਦਖ਼ਲ ਦੇਂਦਿਆਂ ਉਹਨਾਂ ਦੀ ਮਦਦ ਦੇ ਬਹਾਨੇ ਅੰਗਰੇਜ਼ ਫ਼ੌਜੀ ਪਲਟਣਾਂ ਨਿਯੁਕਤ ਕੀਤੀਆਂ ਤੇ ਆਪਣੇ ਰੇਜ਼ੀਡੈਂਟ ਥਾਪੇ। ਕੰਪਨੀ ਨੇ ਮਕਰ-ਫ਼ਰੇਬ ਤੇ ਚਾਪਲੂਸੀ ਤੋਂ ਲੈ ਕੇ ਸਿੱਧੀ ਫ਼ੌਜਕਸ਼ੀ ਨਾਲ ਭਾਰਤੀ ਰਜਵਾੜਿਆਂ ਨੂੰ ਤਾਬਿਆ ਕੀਤਾ ਅਤੇ ਇਉਂ ਇਕ ਤੋਂ ਬਾਅਦ ਦੂਜੇ ਇਲਾਕੇ ਨੂੰ ਆਪਣੀ ਅਮਲਦਾਰੀ ਵਿਚ ਲੈ ਲਿਆ। ਕੰਪਨੀ ਸਹੀ ਅਰਥਾਂ ਵਿਚ ਅਜਿਹੇ ਲੁਟੇਰਿਆਂ ਦਾ ਗਰੋਹ ਸੀ, ਜਿਨ੍ਹਾਂ ਨੇ ਹਰ ਹਰਬਾ ਵਰਤ ਕੇ ਕਰੋੜਾਂ ਰੁਪਏ ਖ਼ੁਦ ਕਮਾਏ, ਬਰਤਾਨਵੀ ਸਨਅਤਕਾਰਾਂ ਦੇ ਮੁਨਾਫ਼ਿਆਂ ਵਿਚ ਵਾਧਾ ਕੀਤਾ ਤੇ ਸ਼ਾਹੀ ਖ਼ਜ਼ਾਨੇ ਨੂੰ ਮਾਲਾਮਾਲ ਕੀਤਾ। ਇਹ ਵਰਤਾਰੇ ਦੋ ਸਦੀਆਂ ਦੇ ਲੰਮੇ ਸਮੇਂ ਵਿਚ ਵਾਪਰੇ ਅਤੇ ਇਹਨਾਂ ਦੀ ਸਿਖਰ ਗਵਰਨਰ ਜਨਰਲ ਲਾਰਡ ਡਲਹੌਜ਼ੀ ਦੇ ਸਮੇਂ (੧੮੪੬-੫੬) ਹੋਈ, ਜਦੋਂ ਉਸ ਨੇ ਸਤਾਰਾ, ਝਾਂਸੀ, ਨਾਗਪੁਰ ਅਤੇ ਅਵਧ ਦੇ ਇਲਾਕੇ ਕੰਪਨੀ ਦੀ ਰਾਜ-ਸੱਤਾ ਅਧੀਨ ਲੈ ਆਂਦੇ। ਪੰਜਾਬ ਵਿਚ ਅੰਗਰੇਜ਼ਾਂ ਦੀ ਹਕੂਮਤ ਸਿੱਧੀਆਂ ਫ਼ੌਜੀ ਟੱਕਰਾਂ ਦੇ ਨਤੀਜੇ ਵਜੋਂ ੧੮੪੯ ਵਿਚ ਕਾਇਮ ਹੋਈ, ਭਾਵੇਂ ਲਾਹੌਰ ਦਰਬਾਰ ਦੀ ਭਰਾ-ਮਾਰੂ ਜੰਗ ਅਤੇ ਕੁਝ ਸਰਦਾਰਾਂ ਦੀ ਗ਼ੱਦਾਰੀ ਵੀ ਅੰਗਰੇਜ਼ਾਂ ਦੇ ਕੰਮ ਆਈ।

ਲਾਰਡ ਡਲਹੌਜ਼ੀ ਨੇ ਇਹ ਦਾਅਵਾ ਕੀਤਾ ਸੀ ਕਿ ਉਸ ਨੇ ਬਹੁਤ ਥੋੜ੍ਹੀ ਕੀਮਤ ਦੇ ਕੇ ਇੰਗਲੈਂਡ ਦੇ ਖ਼ਜ਼ਾਨੇ ਵਿਚ ੪੦ ਲੱਖ ਪੌਂਡ ਦਾ ਵਾਧਾ ਕੀਤਾ ਹੈ। ਬਦਨਾਮ 'ਡਾਕਟਰਿਨ ਆਫ਼ ਲੈਪਸ' ਬਾਰੇ, ਜਿਸ ਦੇ ਤਹਿਤ ਉਸ ਨੇ ਲਾਵਲਦ ਮਰਨ ਵਾਲੇ ਰਾਜਿਆਂ ਦੀਆਂ ਰਿਆਸਤਾਂ ਅੰਗਰੇਜ਼ ਸ਼ਾਸਨ ਅਧੀਨ ਕੀਤੀਆਂ, ਉਸ ਦੀ ਨੀਤੀ ਉਸ ਦੇ ਇਹਨਾਂ ਸ਼ਬਦਾਂ ਤੋਂ ਸਪੱਸ਼ਟ ਹੈ :

"ਭਾਰਤ ਦੇ ਰਾਜੇ ਕਿਸੇ ਚੰਗੇ ਕੰਮ ਦੇ ਯੋਗ ਨਹੀਂ। ਉਹ ਇਤਹਾਦੀਆਂ ਵਜੋਂ ਨਿਕੰਮੇ ਹਨ ਅਤੇ ਦੁਸ਼ਮਣਾਂ ਵਜੋਂ ਨਿਪੁੰਸਕ। ਪਰ ਫੇਰ ਵੀ, ਜੰਗ ਅਤੇ ਅਮਨ ਦੋਹਾਂ ਦੇ ਸਮਿਆਂ ਵਿਚ ਉਹ ਖ਼ਰੂਦ ਪਾ ਸਕਦੇ ਹਨ। ਇਹਨਾਂ ਵੱਲ ਨੂੰ ਇਕੋ ਨੀਤੀ ਠੀਕ ਹੈ ਕਿ ਮੌਕਾ ਮਿਲਦਿਆਂ ਹੀ ਇਹਨਾਂ ਰਿਆਸਤਾਂ ਨੂੰ ਖ਼ਤਮ ਕਰ ਦਿੱਤਾ ਜਾਵੇ।"

*('ਏ ਕੰਪਰੀਹੈਂਸਿਵ ਹਿਸਟਰੀ ਆਫ਼ ਇੰਡੀਆ', ਸੰਪਾਦਕ ਕੇ ਕੇ ਦੱਤਾ, ਵੀ ਏ ਨਾਰਾਇਣ, ਜਿਲਦ ੧੧, ਪੀਪਲਜ਼ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, ੧੯੮੫, ਪੰਨਾ ੪੧੧)*

ਈਸਟ ਇੰਡੀਆ ਕੰਪਨੀ ਦੀਆਂ ਇਹਨਾਂ ਨੀਤੀਆਂ ਕਾਰਨ ਹਜ਼ਾਰਾਂ ਤਅੱਲੁਕੇਦਾਰ ਅਤੇ ਜਗੀਰਦਾਰ ਜ਼ਮੀਨੀ ਹੱਕਾਂ ਤੋਂ ਵਾਂਝੇ ਹੋ ਗਏ, ਰਿਆਸਤਾਂ ਦੇ ਰਾਜੇ ਖ਼ਜ਼ਾਨੇ ਲੁਟਾ ਬੈਠੇ ਅਤੇ ਖ਼ੁਦ ਕੰਪਨੀ ਦੇ ਹੀ ਪੈਨਸ਼ਨ-ਖ਼ੁਆਰ ਹੋ ਗਏ। ਭਾਰੀ ਵਸੂਲੀਆਂ ਕਾਰਨ ਕਿਸਾਨ ਗੁਰਬਤ ਦੇ ਸ਼ਿਕੰਜੇ ਵਿਚ ਕੱਸੇ ਗਏ।

ਬਰਤਾਨਵੀ ਸਨਅਤਕਾਰਾਂ ਦੇ ਕਾਰਖ਼ਾਨੇ ਚੱਲਦੇ ਰੱਖਣ ਲਈ ਭਾਰਤ ਦੀ ਦਸਤਕਾਰੀ ਸਨਅਤ ਤਬਾਹ ਕੀਤੀ ਗਈ ਤੇ ਇਸ ਵਿਚ ਕੰਮ ਕਰਦੇ ਲੱਖਾਂ ਲੋਕ ਬੇਰੁਜ਼ਗਾਰ ਹੋ ਗਏ। ਵਪਾਰਕ ਕੰਪਨੀ ਤੋਂ ਫ਼ੌਜੀ ਤਾਕਤ ਅਤੇ ਰਾਜ-ਸੱਤਾ ਦੀ ਮਾਲਕ ਬਣ ਜਾਣ ਦਾ ਅਮਲ ਬਰਤਾਨਵੀ ਪੂੰਜੀਵਾਦ ਦੇ ਸਾਮਰਾਜ ਵਿਚ ਵਟ ਜਾਣ ਦੇ ਵਰਤਾਰੇ ਅਨੁਸਾਰ ਹੀ ਹੋਇਆ।

ਇਸ ਨੂੰ ਉਹਨਾਂ ਵਕਤਾਂ ਦੇ ਭਾਰਤੀ ਸਮਾਜ ਦੀ ਦੀਰਘ ਅਧੋਗਤੀ ਹੀ ਕਿਹਾ ਜਾ ਸਕਦਾ ਹੈ ਕਿ ਅੰਗਰੇਜ਼ਾਂ ਨੇ ਮੁਕਾਬਲਤਨ ਮਾਮੂਲੀ ਫ਼ੌਜੀ ਨਫ਼ਰੀ ਨਾਲ ੨੦ ਕਰੋੜ ਵੱਸੋਂ ਦੇ ਦੇਸ ਉੱਤੇ ਆਪਣਾ ਰਾਜ ਸਥਾਪਤ ਕਰ ਲਿਆ। ਅਜਿਹੀ ਅਵੱਸਥਾ ਦੇ ਕਾਰਨਾਂ ਬਾਰੇ ਇਤਿਹਾਸਕਾਰਾਂ ਦੇ ਆਪੋ-ਆਪਣੇ ਵਿਚਾਰ ਹਨ। ਪਰ ਇਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਭਾਰਤੀਆਂ ਦੇ ਫ਼ੌਜੀ ਸਹਿਯੋਗ ਤੋਂ ਬਿਨਾਂ, ਜਿਹੜਾ ਕਿਸੇ ਰਾਜਸੀ ਅਧਾਰ ਉੱਤੇ ਨਹੀਂ, ਸਗੋਂ ਰੁਜ਼ਗਾਰ ਦੀ ਤਲਬ ਵਿੱਚੋਂ ਉਪਜਿਆ ਸੀ, ਅੰਗਰੇਜ਼ ਭਾਰਤ ਨੂੰ ਗ਼ੁਲਾਮ ਨਹੀਂ ਸਨ ਬਣਾ ਸਕਦੇ। ਇਹ ਤੱਥ ਦਿਲਚਸਪ ਹੈ ਕਿ ਗ਼ਦਰ ਵਾਪਰਨ ਤੋਂ ਐਨ ਪਹਿਲਾਂ ਕੰਪਨੀ ਦੀ ਫ਼ੌਜ ਦੀਆਂ ਤਿੰਨ ਬਣਤਰਾਂ ਵਿੱਚੋਂ ਕਿਸੇ ਵਿਚ ਵੀ ਅੰਗਰੇਜ਼ਾਂ ਦੀ ਗਿਣਤੀ ੧੯ ਫ਼ੀਸਦੀ ਤੋਂ ਵੱਧ ਨਹੀਂ ਸੀ ਅਤੇ ਹਿੰਦੋਸਤਾਨੀਆਂ ਦੀ ੮੧ ਫ਼ੀਸਦੀ ਤੋਂ ਘੱਟ ਨਹੀਂ ਸੀ। ਸੰਨ ੧੮੫੨ ਤੋਂ ੧੮੫੬ ਦੇ ਪੰਜ ਸਾਲਾਂ ਵਿਚ ਅੰਗਰੇਜ਼ੀ ਫ਼ੌਜ ਦੀ ਨਫ਼ਰੀ ੪੩੭੦੯ ਤੋਂ ਲੈ ਕੇ ੪੫੧੦੪ ਤੱਕ ਸੀ ਅਤੇ ਹਿੰਦੋਸਤਾਨੀ ਫ਼ੌਜ ਦੀ ਗਿਣਤੀ ੨,੩੯,੦੭੩ ਤੋਂ ਲੈ ਕੇ ੨, ੩੫,੨੨੧ ਤੱਕ ਸੀ।

*(ਤਾਨ ਤਾਈ ਯਾਂਗ, 'ਦ ਗੈਰੀਜ਼ਨ ਸਟੇਟ', ਸੇਜ ਪਬਲੀਕੇਸ਼ਨਜ਼, ਨਵੀਂ ਦਿੱਲੀ, ੨੦੦੫, ਪੰਨਾ ੪੧)*

ਪਰ ਅੰਕੜਿਆਂ ਦੀ ਇਉਂ ਤੁਲਨਾ ਕਰਦਿਆਂ ਸਧਾਰਨੀਕਰਨ ਤੋਂ ਪਰਹੇਜ਼ ਕਰਨਾ ਯੋਗ ਹੋਵੇਗਾ। ਭਾਰਤ ਦੀ ਸਮਾਜਕ ਅਤੇ ਰਾਜਸੀ ਅਧੋਗਤੀ ਦੇ ਬਾਵਜੂਦ ਬਰਤਾਨਵੀ ਸਲਤਨਤ ਭਾਰਤ ਵਿਚ ਆਸਾਨੀ ਨਾਲ ਸਥਾਪਤ ਨਹੀਂ ਸੀ ਹੋ ਸਕੀ। ਇਤਿਹਾਸਕਾਰਾਂ ਦੇ ਅਨੁਮਾਨਾਂ ਅਨੁਸਾਰ ੧੭੬੩ ਤੋਂ, ਜਦੋਂ ਉੱਤਰੀ ਬੰਗਾਲ ਵਿਚ ਸੰਨਿਆਸੀਆਂ ਦੀ ਬਗ਼ਾਵਤ ਆਰੰਭ ਹੋਈ, ੧੮੫੬ ਤੱਕ ਅਨੇਕਾਂ ਛੋਟੀਆਂ-ਵੱਡੀਆਂ ਸਥਾਨਕ ਟੱਕਰਾਂ ਤੋਂ ਇਲਾਵਾ ੪੦ ਵੱਡੀਆਂ ਬਗ਼ਾਵਤਾਂ ਹੋਈਆਂ ਸਨ। ਭਾਵ ਬਗ਼ਾਵਤ ਦਾ ਇਹ ਦੌਰ ਤਕਰੀਬਨ ਇਕ ਸਦੀ ਤੱਕ ਚੱਲਦਾ ਰਿਹਾ ਸੀ।

*(ਬਿਪਿਨ ਚੰਦਰਾ, ਦਿਤਾ ਮੁਕਰਜੀ, ਕੇ ਐਨ ਪਾਨੀਕਰ, ਸੁਚੇਤਾ ਮਹਾਜਨ, 'ਇੰਡੀਆਜ਼ ਸਟਰਗਲ ਫ਼ਾਰ ਇੰਡੀਪੈਂਡੈਂਸ', ਪੈਂਗੁਇਨ ਬੁਕਸ, ਨਵੀਂ ਦਿੱਲੀ, ੧੯੮੮, ਪੰਨਾ ੪੩)*

ਸੰਨਿਆਸੀਆਂ ਦੀ ਬਗ਼ਾਵਤ ਉੱਤੇ ਹੀ ਬੈਂਕਮ ਚੰਦਰ ਚੈਟਰਜੀ ਨੇ ਆਪਣਾ ਪ੍ਰਸਿੱਧ ਨਾਵਲ 'ਆਨੰਦ ਮੱਠ' ਲਿਖਿਆ ਸੀ। ਇਸ ਬਗ਼ਾਵਤ ਵਿਚ ਕਿਸਾਨਾਂ ਤੋਂ ਇਲਾਵਾ ਨੌਕਰੀ ਤੋਂ ਹਟਾਏ ਗਏ ਫ਼ੌਜੀਆਂ ਨੇ ਸਰਗਰਮ ਸ਼ਿਰਕਤ ਕੀਤੀ ਸੀ। ਦੱਖਣ ਵਿਚ ਤਰਿਨਾਵੇਲੀ ਦੇ ਪੋਲੀਗਾਰਾਂ ਜਾਂ ਜਗੀਰਦਾਰਾਂ ਨੇ ਬਗ਼ਾਵਤ ਕੀਤੀ, ਜਿਹੜੀ ੧੮੦੧ ਤੱਕ ਚੱਲੀ। ਸੰਨ ੧੮੦੮ ਵਿਚ ਟਰਾਵਨਕੋਰ ਦੇ ਦੀਵਾਨ ਨੇ ਬਗ਼ਾਵਤ ਕਰ ਦਿੱਤੀ। ਏਸੇ ਤਰ੍ਹਾਂ ਸੌਰਾਸ਼ਟਰ ਵਿਚ ੧੮੧੬ ਤੋਂ ਲੈ ਕੇ ੧੮੩੨ ਤੱਕ ਅਤੇ ਕਰਨਾਟਕ ਵਿਚ ੧੮੨੪ ਤੋਂ ੧੮੩੦ ਤੱਕ ਵਿਦਰੋਹ ਚੱਲਦਾ ਰਿਹਾ। ਬਿਲਾਸਪੁਰ ਦੇ ਰਾਜਪੂਤਾਂ, ਅਲੀਗੜ੍ਹ ਦੇ ਤਅੱਲੁਕੇਦਾਰਾਂ ਅਤੇ ਜੱਬਲਪੁਰ ਦੇ ਬੁੰਧੇਲਿਆਂ ਨੇ ਈਸਟ ਇੰਡੀਆ ਕੰਪਨੀ ਦੀਆਂ ਗਤੀਵਿਧੀਆਂ ਵਿਰੁੱਧ ਸੰਘਰਸ਼ ਕੀਤੇ। ਉੱਤਰੀ ਕੇਰਲਾ ਦੇ ਮਾਲਾਬਾਰ ਇਲਾਕੇ ਵਿਚ ੧੮੩੬ ਤੋਂ ੧੮੫੪ ਤੱਕ ਕਿਸਾਨਾਂ ਦੇ ਕਈ ਵਿਦਰੋਹ ਹੋਏ। ਪੂਰਬੀ ਭਾਰਤ ਵਿਚ ਇਹਨਾਂ ਵਰ੍ਹਿਆਂ ਵਿਚ ਹੋਏ ਅੰਦੋਲਨ ਮੁੱਖ ਰੂਪ ਵਿਚ ਆਦਿਵਾਸੀਆਂ ਦੇ ਸਨ, ਜਿਨ੍ਹਾਂ ਵਿੱਚੋਂ ਸਭ ਤੋਂ ਵੱਧ ਸ਼ਕਤੀਸ਼ਾਲੀ ਚੁਵਾਰਾਂ ਦਾ ਸੀ, ਜਿਹੜਾ ਪੱਛਮੀ ਮਿਦਨਾਪੁਰ ਤੋਂ ਲੈ ਕੇ ਦੱਖਣੀ ਬਿਹਾਰ, ਛੋਟਾ ਨਾਗਪੁਰ ਅਤੇ ਉੜੀਸਾ ਤੱਕ ਦੇ ਇਲਾਕਿਆਂ ਵਿਚ ੧੭੬੬ ਤੋਂ ੧੮੧੬ ਤੱਕ ਚੱਲਦਾ ਰਿਹਾ।

ਇਹ ਵਿਦਰੋਹ ਅਤੇ ਟੱਕਰਾਂ ਸਥਾਨਕ ਖ਼ਾਸੇ ਦੀਆਂ ਹੋਣ ਕਾਰਨ ਕਿਸੇ ਦੇਸ-ਵਿਆਪੀ ਅੰਦੋਲਨ ਨੂੰ ਜਨਮ ਨਾ ਦੇ ਸਕੀਆਂ। ਫੇਰ ਵੀ ਇਹਨਾਂ ਨੇ ਇਹ ਤੱਥ ਪ੍ਰਮਾਣਿਤ ਕਰ ਦਿੱਤਾ ਕਿ ਕੰਪਨੀ ਦੀ ਹਕੂਮਤ ਅਤੇ ਉਸ ਵੱਲੋਂ ਲਾਗੂ ਕੀਤੇ ਜਾਂਦੇ ਕਾਨੂੰਨ ਅਤੇ ਉਨ੍ਹਾਂ ਨੂੰ ਲਾਗੂ ਕਰਨ ਸਮੇਂ ਵਰਤੇ ਗਏ ਢੰਗ-ਤਰੀਕੇ ਭਾਰਤੀ ਆਵਾਮ ਦੇ ਵੱਖ-ਵੱਖ ਤਬਕਿਆਂ ਵਿਚ ਡੂੰਘੀ ਉਤੇਜਨਾ ਪੈਦਾ ਕਰ ਰਹੇ ਸਨ। ਇਸ ਤਰ੍ਹਾਂ ਦੀ ਅਵੱਸਥਾ ਵਿਚ ਕਿਸਾਨਾਂ ਦੀ ਮੰਦਹਾਲੀ ਅਤੇ ਉਹਨਾਂ ਤੋਂ ਵਸੂਲੇ ਜਾਂਦੇ ਲਗਾਨ ਅਤੇ ਮਾਲੀਏ ਲਈ ਕੀਤੀ ਜਾਂਦੀ ਸਖ਼ਤੀ ਦਾ ਭਾਰਤੀ ਫ਼ੌਜ ਉੱਤੇ ਅਸਰ ਪਿਆ, ਕਿਉਂਕਿ ਫ਼ੌਜੀ ਕਿਸਾਨ ਪਰਵਾਰਾਂ ਵਿੱਚੋਂ ਹੀ ਭਰਤੀ ਹੁੰਦੇ ਸਨ। ਪਰ ੧੮੫੭ ਵਿਚ ਉਨ੍ਹਾਂ ਵੱਲੋਂ ਜਾਨ ਦੀ ਬਾਜ਼ੀ ਲਾਉਣ ਦੇ ਕੁਝ ਉਚੇਚੇ ਕਾਰਨ ਵੀ ਸਨ।

ਇਕ ਭਾਰਤੀ ਸਿਪਾਹੀ ਉਸ ਸਮੇਂ ਤੱਕ ਕੇਵਲ ਸੂਬੇਦਾਰ

ਮੇਜਰ ਤੱਕ ਹੀ ਤਰੱਕੀ ਕਰ ਸਕਦਾ ਸੀ। ਇਸ ਰੈਂਕ ਉੱਤੇ ਪੁੱਜ ਕੇ ਵੀ ਉਸ ਦੀ ਤਨਖ਼ਾਹ ਅੰਗਰੇਜ਼ ਰੰਗਰੂਟ ਨਾਲੋਂ ਘੱਟ ਹੁੰਦੀ ਸੀ। ਗੋਰਾ ਫ਼ੌਜ ਲਈ ਖ਼ੁਰਾਕ ਅਤੇ ਰਿਹਾਇਸ਼ ਦੇ ਪ੍ਰਬੰਧ ਭਾਰਤੀ ਫ਼ੌਜ ਨਾਲੋਂ ਬਹੁਤ ਬਿਹਤਰ ਹੁੰਦੇ ਸਨ, ਪਰ ਲੜਾਈਆਂ ਸਮੇਂ ਖ਼ਤਰਨਾਕ ਮੋਰਚਿਆਂ ਉੱਤੇ ਵਧੇਰੇ ਭਾਰਤੀ ਸਿਪਾਹੀ ਹੀ ਮਰਦੇ ਸਨ ਅਤੇ ਜ਼ਖ਼ਮੀ ਹੁੰਦੇ ਸਨ। ਸਮੇਂ ਨਾਲ ਭਾਰਤੀ ਫ਼ੌਜੀਆਂ ਵਿਚ ਇਹ ਭਾਵਨਾ ਵੀ ਪੈਦਾ ਹੋਣ ਲੱਗ ਪਈ ਕਿ ਉਹਨਾਂ ਨੂੰ ਦੇਸ ਅੰਦਰ ਆਪਣੇ ਭਾਈ-ਬੰਦਾਂ ਵਿਰੁੱਧ ਲੜਨਾ ਪੈਂਦਾ ਹੈ ਅਤੇ ਬਦੇਸ਼ਾਂ ਵਿਚ ਵੀ ਉਹ ਬਰਤਾਨਵੀ ਸਲਤਨਤ ਦੇ ਹਿੱਤਾਂ ਦੀ ਰਾਖੀ ਲਈ ਵਰਤੇ ਜਾਂਦੇ ਹਨ। ਇਸ ਤਰ੍ਹਾਂ ਦੀ ਜਾਗ੍ਰਿਤੀ ਅਜੇ ਮੁੱਢਲੇ ਪੜਾਅ ਉੱਤੇ ਹੀ ਸੀ ਕਿ ੧੮੨੫ ਵਿਚ ਇਕ ਅਜਿਹੀ ਘਟਨਾ ਵਾਪਰ ਗਈ, ਜਿਸ ਨੂੰ ਵਧੇਰੇ ਇਤਿਹਾਸਕਾਰਾਂ ਨੇ ੧੮੫੭ ਦੇ ਗ਼ਦਰ ਲਈ ਇਕ ਉਚੇਚਾ ਸੰਕੇਤ ਮੰਨਿਆ ਹੈ। ਪਰ ਅੰਗਰੇਜ਼ ਫ਼ੌਜੀ ਅਧਿਕਾਰੀਆਂ ਨੇ ਇਸ ਸੰਕੇਤ ਨੂੰ ਹਕਾਰਤ ਨਾਲ ਰੱਦ ਕੀਤਾ। ਇਸੇ ਲਈ ਆਪਣੀ ਸਾਰੀ ਚੌਕਸੀ ਅਤੇ ਗ਼ੱਦਾਰਾਂ ਵੱਲੋਂ ਮੁਖ਼ਬਰੀ ਦੇ ਬਾਵਜੂਦ ੧੮੫੭ ਵਿਚ ਉਹ ਜਨਤਕ ਰੋਹ ਦੇ ਇਕ ਦੇਸ-ਵਿਆਪੀ ਤੂਫ਼ਾਨ ਵਿਚ ਘਿਰ ਗਏ ਸਨ। ਇਹ ਸੰਕੇਤ ਕੋਲਕਾਤਾ ਨੇੜੇ ਬੈਰਕਪੁਰ ਛਾਉਣੀ ਵਿਚ ਵਾਪਰੀ ਇਕ ਦਰਦਨਾਕ ਘਟਨਾ ਤੋਂ ਮਿਲਦਾ ਹੈ। ਦੋ ਨਵੰਬਰ ੧੮੨੫ ਨੂੰ ੪੫੦ ਹਿੰਦੋਸਤਾਨੀ ਫ਼ੌਜੀਆਂ ਨੂੰ ਗੋਰਾ ਫ਼ੌਜ ਨੇ ਇਸ ਲਈ ਗੋਲੀ ਨਾਲ ਉਡਾਇਆ, ਕਿਉਂਕਿ ਉਹ ਫ਼ੌਜਕਸ਼ੀ ਲਈ ਬਰ੍ਹਮਾ ਜਾਣ ਨੂੰ ਤਿਆਰ ਨਹੀਂ ਸਨ। ਇਸ ਤਰਾਸਦੀ ਤੋਂ ਅਗਲੇ ਤਿੰਨ ਦਹਾਕਿਆਂ ਤੱਕ ਭਾਰਤੀ ਸਿਪਾਹੀਆਂ ਅੰਦਰ ਵੱਖ-ਵੱਖ ਕਾਰਨਾਂ ਕਰ ਕੇ ਬੇਚੈਨੀ ਫੈਲਦੀ ਗਈ ਸੀ। ਏਸੇ ਬੈਰਕਪੁਰ ਛਾਉਣੀ ਵਿਚ ਹੀ ੧੮੫੦ ਵਿਚ ੬੬ਵੀਂ ਰਜਮੈਂਟ ਨੇ ਬਗ਼ਾਵਤ ਕੀਤੀ, ਜਿਸ ਦਾ ਅਧਾਰ ਉਸ ਅਲਾਊਂਸ ਵਿਚ ਕਟੌਤੀ ਸੀ, ਜਿਹੜਾ ਬਦੇਸ਼ਾਂ ਵਿਚ ਭੇਜੇ ਜਾਣ ਉੱਤੇ ਫ਼ੌਜੀਆਂ ਨੂੰ ਮਿਲਦਾ ਸੀ।

ਉਨ੍ਹਾਂ ਵਕਤਾਂ ਵਿਚ ਭਾਰਤੀ ਪਲਟਣਾਂ ਦੇ ਅੰਗਰੇਜ਼ ਅਫ਼ਸਰ ਹਿੰਦੋਸਤਾਨੀਆਂ ਦੀਆਂ ਧਾਰਮਿਕ ਰਹੁ-ਰੀਤਾਂ ਦੀ ਵਧੇਰੇ ਪਰਵਾਹ ਨਹੀਂ ਸਨ ਕਰਦੇ, ਮਗਰੋਂ ਭਾਵੇਂ ਉਨ੍ਹਾਂ ਨੇ ਇਹਨਾਂ ਗੱਲਾਂ ਵੱਲ ਵਧੇਰੇ ਧਿਆਨ ਦਿੱਤਾ। ਉਸ ਸਮੇਂ ਗ਼ੈਰ-ਸਿੱਖ ਫ਼ੌਜੀਆਂ ਲਈ ਦਾਹੜੀਆਂ ਮੁੰਨਵਾਉਣਾ ਲਾਜ਼ਮੀ ਕਰ ਦਿੱਤਾ ਗਿਆ ਸੀ। ਫੇਰ ੧੮੫੬ ਦੇ ਇਕ ਆਮ ਹੁਕਮ ਰਾਹੀਂ ਭਾਰਤੀ ਫ਼ੌਜੀਆਂ ਲਈ ਕਿਸੇ ਥਾਂ ਵੀ ਡਿਊਟੀ ਉੱਤੇ ਭੇਜੇ ਜਾਣਾ ਲਾਜ਼ਮੀ ਕਰ ਦਿੱਤਾ ਗਿਆ ਅਤੇ ਇਨਕਾਰ ਦੀ ਸੂਰਤ ਵਿਚ ਕੋਰਟ ਮਾਰਸ਼ਲ ਕੀਤੇ ਜਾਣ ਦੀ ਤਾੜਨਾ ਕਰ ਦਿੱਤੀ ਗਈ। ਕੁਝ ਹਿੰਦੂ ਜਾਤਾਂ, ਖ਼ਾਸ ਕਰ ਕੇ ਬ੍ਰਾਹਮਣਾਂ ਅਤੇ ਰਾਜਪੂਤਾਂ ਵਿਚ ਉਸ ਸਮੇਂ ਸਮੁੰਦਰ ਦਾ ਸਫ਼ਰ ਵਰਜਿਤ ਮੰਨਿਆ ਜਾਂਦਾ ਸੀ ਅਤੇ ਉਹਨਾਂ ਵਿੱਚੋਂ ਭਰਤੀ ਕੀਤੇ ਗਏ ਫ਼ੌਜੀਆਂ ਵਿਚ ਇਹ ਡਰ ਵੀ ਫੈਲ ਗਿਆ ਸੀ ਕਿ ਅੰਗਰੇਜ਼ ਉਹਨਾਂ ਦਾ ਧਰਮ ਭ੍ਰਿਸ਼ਟ ਕਰ ਕੇ ਉਹਨਾਂ ਨੂੰ ਈਸਾਈ ਬਣਾਉਣਾ ਚਾਹੁੰਦੇ ਹਨ।

ਵਧੇਰੇ ਇਤਿਹਾਸਕਾਰਾਂ ਵੱਲੋਂ ਗ਼ਦਰ ਦੇ ਭੜਕ ਉੱਠਣ ਦਾ ਫੌਰੀ ਕਾਰਨ ਉਨ੍ਹਾਂ ਕਾਰਤੂਸਾਂ ਨੂੰ ਮੰਨਿਆ ਗਿਆ ਹੈ, ਜਿਹੜੇ 'ਐਨਫੀਲਡ' ਰਾਈਫਲ ਵਿਚ ਵਰਤਣ ਲਈ ਲਿਆਂਦੇ ਗਏ ਸਨ। ਇਹ ਰਾਈਫਲ ੧੮੫੬ ਵਿਚ ਫ਼ੌਜ ਦੇ ਅਸਲਾਖ਼ਾਨੇ ਵਿਚ ਸ਼ਾਮਲ ਕੀਤੀ ਗਈ ਸੀ। ਇਹਨਾਂ ਕਾਰਤੂਸਾਂ ਉੱਤੇ ਚੜ੍ਹਿਆ ਹੋਇਆ ਮੋਮੀ ਕਾਗ਼ਜ਼ ਕਾਰਤੂਸ ਨੂੰ ਦੰਦਾਂ ਵਿਚ ਦਬਾਅ ਕੇ ਹਟਾਉਣਾ ਪੈਂਦਾ ਸੀ। ਉਸ ਸਮੇਂ ਭਾਰਤੀ ਫ਼ੌਜ ਵਿਚ ਇਹ ਅਫ਼ਵਾਹ ਫੈਲ ਗਈ ਸੀ ਕਿ ਇਸ ਮੋਮੀ ਕਾਗਜ਼ ਲਈ ਵਰਤੀ ਜਾਂਦੀ ਚਿਕਨਾਈ ਵਿਚ ਗਾਂ ਅਤੇ ਸੂਰ ਦੀ ਚਰਬੀ ਸ਼ਾਮਲ ਹੈ। ਸਿਪਾਹੀਆਂ ਨੇ ਯਕੀਨ ਕਰ ਲਿਆ ਕਿ ਇਹ ਕਾਰਤੂਸ ਹਿੰਦੂਆਂ ਅਤੇ ਮੁਸਲਮਾਨਾਂ ਦਾ ਧਰਮ ਭ੍ਰਿਸ਼ਟ ਕਰਨ ਅਤੇ ਉਹਨਾਂ ਨੂੰ ਜ਼ਲੀਲ ਕਰਨ ਲਈ ਜਾਰੀ ਕੀਤੇ ਗਏ ਹਨ। ੯ ਮਈ ੧੮੫੭ ਨੂੰ ਮੇਰਠ ਛਾਉਣੀ ਵਿਚ ਗੋਰਾ ਫ਼ੌਜ ਨੇ ਉਹਨਾਂ ਹਿੰਦੋਸਤਾਨੀ ਸਿਪਾਹੀਆਂ ਨੂੰ ਗ੍ਰਿਫ਼ਤਾਰ ਕਰ ਲਿਆ, ਜਿਨ੍ਹਾਂ ਨੇ ਇਹ ਕਾਰਤੂਸ ਵਰਤਣ ਤੋਂ ਇਨਕਾਰ ਕੀਤਾ ਸੀ। ਉਨ੍ਹਾਂ ਦੀਆਂ ਵਰਦੀਆਂ ਲੁਹਾ ਲਈਆਂ ਗਈਆਂ ਅਤੇ ਉਹਨਾਂ ਨੂੰ ਬੇੜੀਆਂ ਲਾ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਅਗਲੇ ਦਿਨ ਮੇਰਠ ਛਾਉਣੀ ਦੇ ਸਿਪਾਹੀਆਂ ਨੇ ਬਗ਼ਾਵਤ ਕਰ ਦਿੱਤੀ। ਸਭ ਤੋਂ ਪਹਿਲਾਂ ਉਹਨਾਂ ਨੇ ਗੋਰੇ ਅਫ਼ਸਰਾਂ ਅਤੇ ਸਿਪਾਹੀਆਂ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਅਤੇ ਜੇਲ੍ਹ ਤੋੜ ਕੇ ਆਪਣੇ ਸਾਥੀਆਂ ਨੂੰ ਰਿਹਾਅ ਕਰਵਾ ਲਿਆ। ਫੇਰ ਉਹਨਾਂ ਨੇ ਦਿੱਲੀ ਵੱਲ ਨੂੰ ਧਾਈ ਕੀਤੀ ਅਤੇ ਸ਼ਹਿਰ ਉੱਤੇ ਕਬਜ਼ਾ ਕਰ ਲੈਣ ਤੋਂ ਬਾਅਦ ਮੁਗ਼ਲ ਸਲਤਨਤ ਦੇ ਆਖ਼ਰੀ ਬਾਦਸ਼ਾਹ ਬਹਾਦਰ ਸ਼ਾਹ ਨੂੰ, ਜਿਸ ਨੂੰ ਉਂਜ ਸੱਤਾ ਤੋਂ ਹਟਾ ਦਿੱਤਾ ਗਿਆ ਸੀ ਅਤੇ ਜਿਹੜਾ ਅੰਗਰੇਜ਼ਾਂ ਦਾ ਪੈਨਸ਼ਨ-ਖ਼ੁਆਰ ਸੀ, ਭਾਰਤ ਦਾ ਬਾਦਸ਼ਾਹ ਐਲਾਨ ਦਿੱਤਾ। ਛੇਤੀ ਹੀ ਇਹ ਬਗ਼ਾਵਤ ਵੱਡੇ ਖੇਤਰ ਵਿਚ ਫੈਲ ਗਈ। ਤਕਰੀਬਨ ਹਰ ਥਾਂ ਪਹਿਲ ਹਿੰਦੋਸਤਾਨੀ ਫ਼ੌਜੀਆਂ ਵੱਲੋਂ ਛਾਉਣੀਆਂ ਵਿਚ ਹੋਈ। ਕਈ

ਥਾਂਵਾਂ ਉੱਤੇ ਪਿੰਡਾਂ ਦੇ ਕਿਸਾਨ ਤੇ ਕਸਬਿਆਂ ਦੇ ਦਸਤਕਾਰ ਅਤੇ ਦੁਕਾਨਦਾਰ ਵੀ ਵਿਦਰੋਹੀਆਂ ਨਾਲ ਰਲ਼ ਗਏ। ਇਉਂ ਚਾਰ-ਪੰਜ ਹਫ਼ਤਿਆਂ ਦੇ ਸਮੇਂ ਵਿਚ ਉੱਤਰ ਵਿਚ ਪੰਜਾਬ ਤੋਂ ਲੈ ਕੇ ਦੱਖਣ ਵਿਚ ਨਰਬਦਾ ਤੱਕ ਅਤੇ ਪੂਰਬ ਵਿਚ ਬਿਹਾਰ ਤੋਂ ਲੈ ਕੇ ਪੱਛਮ ਵਿਚ ਰਾਜਪੂਤਾਨਾ ਤੱਕ ਤਕਰੀਬਨ ਸਾਰਾ ਇਲਾਕਾ ਵਿਦਰੋਹ ਦੀ ਲਪੇਟ ਵਿਚ ਆ ਗਿਆ। ਗ਼ਦਰ ਦੇ ਇਹ ਬਿਰਤਾਂਤ ਇਤਿਹਾਸ ਦੀਆਂ ਪੁਸਤਕਾਂ ਵਿਚ ਦਰਜ ਹਨ ਤੇ ਇਹਨਾਂ ਦਾ ਸੰਖੇਪ ਵੇਰਵਾ ਵਿਦਿਆਰਥੀਆਂ ਦੇ ਕੋਰਸ ਦਾ ਹਿੱਸਾ ਹੈ ਅਤੇ ਉਨ੍ਹਾਂ ਦੀਆਂ ਪਾਠ-ਪੁਸਤਕਾਂ ਵਿਚ ਸ਼ਾਮਲ ਹੈ।

ਗ਼ਦਰ ਸਫ਼ਲ ਨਾ ਹੋਇਆ। ਸਤੰਬਰ ੧੮੫੭ ਵਿਚ ਅੰਗਰੇਜ਼ ਫ਼ੌਜ ਨੇ ਦਿੱਲੀ ਨੂੰ ਫੇਰ ਫ਼ਤਹਿ ਕਰ ਲਿਆ। ਬਾਦਸ਼ਾਹ ਨੂੰ ਗ੍ਰਿਫ਼ਤਾਰ ਕਰ ਕੇ ਜਲਾਵਤਨ ਕਰ ਦਿੱਤਾ ਗਿਆ। ਝਾਂਸੀ ਦੀ ਰਾਣੀ ਲਕਸ਼ਮੀ ਬਾਈ ਜੂਨ ੧੮੫੮ ਵਿਚ ਵਿਦਰੋਹੀ ਫ਼ੌਜ ਦੀ ਅਗਵਾਈ ਕਰਦੀ ਹੋਈ ਮਾਰੀ ਗਈ। ਪੇਸ਼ਵਾ ਨਾਨਾ ਸਾਹਿਬ ਫਰਾਰ ਹੋ ਕੇ ਨੇਪਾਲ ਚਲਾ ਗਿਆ। ਤਾਂਤੀਆਂ ਤੋਪੇ ਅਪ੍ਰੈਲ ੧੮੫੯ ਤੱਕ ਗੁਰੀਲਾ ਜੰਗ ਲੜਦਾ ਰਿਹਾ, ਪਰ ਅੰਗਰੇਜ਼ਾਂ ਦੇ ਇਕ ਏਜੰਟ ਨੇ ਇਨਾਮ ਦੇ ਲਾਲਚ ਵਿਚ ਉਸ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਅੰਗਰੇਜ਼ਾਂ ਨੇ ਉਸ ਨੂੰ ਮੌਤ ਦੀ ਸਜ਼ਾ ਦਿੱਤੀ।

ਕੀ ਇਹ ਗ਼ਦਰ ਕੇਵਲ ਫ਼ੌਜੀ ਸਿਪਾਹੀਆਂ ਦਾ ਵਿਦਰੋਹ ਸੀ, ਜਾਂ ਇਸ ਨੂੰ ਵਿਸ਼ਾਲ ਜਨ-ਸਮੂਹਾਂ ਦਾ ਸਮਰਥਨ ਹਾਸਲ ਸੀ, ਅਥਵਾ ਕੀ ਇਹ ਇਕ ਕੌਮੀ ਬਗਾਵਤ ਸੀ? ਕੀ ਇਸ ਦਾ ਉਦੇਸ਼ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਮੁਕਤੀ ਪ੍ਰਾਪਤ ਕਰਨਾ ਸੀ ਜਾਂ ਵਿਦਰੋਹੀਆਂ ਅਤੇ ਉਹਨਾਂ ਦੇ ਆਗੂਆਂ ਦੇ ਨਿੱਜੀ ਸਵਾਰਥ ਹੀ ਇਸ ਦੀ ਅਸਲ ਚਾਲਕ ਸ਼ਕਤੀ ਸਨ? ਇਹ ਅਤੇ ਇਸ ਤਰ੍ਹਾਂ ਦੇ ਹੋਰ ਸਵਾਲ ਪਿਛਲੇ ਸਮੇਂ ਵਿਚ ਇਤਿਹਾਸਕਾਰਾਂ, ਚਿੰਤਕਾਂ ਅਤੇ ਰਾਜਸੀ ਵਿਚਾਰਵਾਨਾਂ ਦੀ ਚਰਚਾ ਦਾ ਵਿਸ਼ਾ ਰਹੇ ਹਨ। ੧੫੦ਵੀਂ ਵਰ੍ਹੇਗੰਢ ਦੇ ਮੌਕੇ ਉੱਤੇ ਵੀ ਇਹ ਸਵਾਲ ਵਿਚਾਰਨ ਯੋਗ ਹਨ, ਕਿਉਂਕਿ ਇਤਿਹਾਸਕਾਰੀ ਵਿਚ ਹਰਫ਼-ਏ-ਆਖ਼ਿਰ ਜਿਹੀ ਕੋਈ ਚੀਜ਼ ਨਹੀਂ ਹੁੰਦੀ। ਨਵੇਂ ਤੱਥਾਂ ਦਾ ਸਾਹਮਣੇ ਆਉਣਾ ਅਤੇ ਮਨੁੱਖੀ ਸੋਚ ਦੇ ਵਿਕਾਸ ਦੇ ਤਕਾਜ਼ੇ ਇਸ ਅਮਲ ਨੂੰ ਨਿਰੰਤਰ ਚੱਲਦਾ ਰਹਿਣ ਵਾਲਾ ਬਣਾ ਦੇਂਦੇ ਹਨ।

ਗ਼ਦਰ ਦੀ ਪਹਿਲੀ ਸ਼ਤਾਬਦੀ ਦੇ ਮੌਕੇ ਉੱਤੇ ਜਦੋਂ ਇਹ ਸਵਾਲ ਪੂਰੀ ਸ਼ਿੱਦਤ ਨਾਲ ਉੱਠੇ ਸਨ ਤਾਂ ਕਮਿਊਨਿਸਟ ਆਗੂ ਮਰਹੂਮ ਪੀ. ਸੀ. ਜੋਸ਼ੀ ਨੇ ਇਸ ਮਤ ਦੀ ਬਾਦਲੀਲ ਪ੍ਰੋੜ੍ਹਤਾ ਕੀਤੀ ਸੀ ਅਤੇ ਇਤਿਹਾਸਕਾਰਾਂ ਦੀਆਂ ਲਿਖਤਾਂ ਦੇ ਹਵਾਲੇ ਨਾਲ ਇਹ ਸਿੱਧ ਕਰਨ ਦਾ ਜਤਨ ਕੀਤਾ ਸੀ ਕਿ ਗ਼ਦਰ ਵਾਸਤਵ ਵਿਚ ਇਕ ਕੌਮੀ ਬਗਾਵਤ ਸੀ। ਜੋਸ਼ੀ ਨੇ ਇਤਿਹਾਸਕਾਰ ਟੀ. ਆਰ. ਹੋਮਜ਼ ਦੇ ਹਵਾਲੇ ਨਾਲ ਲਿਖਿਆ ਸੀ ਕਿ ਇਸ ਅੰਦੋਲਨ ਵਿਚ ਸਭ ਤੋਂ ਵੱਧ ਕੁਰਬਾਨੀ ਕਿਸਾਨਾਂ ਦੀ ਮੰਨੀ ਜਾਵੇਗੀ, ਕਿਉਂਕਿ ਉਹ ਹੀ ਬਹੁਤ ਵੱਡੀ ਗਿਣਤੀ ਵਿਚ ਮਾਰੇ ਗਏ ਸਨ। ਪਰ ਕਿਸਾਨੀ ਦਾ ਇਹ ਰੋਲ ਮੰਨਦਿਆਂ ਹੋਇਆਂ ਵੀ ਜੋਸ਼ੀ ਨੇ ਖੋਜਕਾਰ ਤਲਮੀਜ਼ ਖਲਦੂਨ ਦੀ ਇਸ ਧਾਰਨਾ ਨੂੰ ਅਤਿ-ਕਥਨੀ ਕਿਹਾ ਸੀ ਕਿ ਇਹ ਗ਼ਦਰ "ਦੇਸੀ ਜਗੀਰਦਾਰੀ ਅਤੇ ਬਦੇਸ਼ੀ ਸਾਮਰਾਜ ਵਿਰੁੱਧ ਕਿਸਾਨਾਂ ਦੀ ਜੰਗ ਸੀ।" ਨਾਲ ਹੀ ਜੋਸ਼ੀ ਨੇ ਇਸ ਵਿਚਾਰ ਦਾ ਵੀ ਖੰਡਨ ਕੀਤਾ ਸੀ ਕਿ ਵਿਦਰੋਹੀ ਪੁਰਾਣੇ ਜਗੀਰੂ ਨਿਜ਼ਾਮ ਦੀ ਬਹਾਲੀ ਲਈ ਲੜ ਰਹੇ ਸਨ। ਜਵਾਹਰ ਲਾਲ ਨਹਿਰੂ ਨੇ ਇਸ ਕਥਨ ਨੂੰ ਕਿ "ਇਕ ਹਾਰ ਚੁੱਕੇ ਜਗੀਰੂ ਪ੍ਰਬੰਧ ਲਈ ਲੜਨ ਨਾਲ ਆਜ਼ਾਦੀ ਨਹੀਂ ਸੀ ਆ ਸਕਦੀ" ਅਤੇ ਇਤਿਹਾਸਕਾਰ ਆਰ ਸੀ ਮਜੂਮਦਾਰ ਦੀ ਇਸ ਟਿੱਪਣੀ ਨੂੰ ਕਿ "੧੮੫੭-੫੮ ਦੀਆਂ ਮੁਸੀਬਤਾਂ ਅਤੇ ਖ਼ੂਨ-ਖਰਾਬਾ ਭਾਰਤ ਵਿਚ ਆਜ਼ਾਦੀ ਦੀ ਲਹਿਰ ਦੀਆਂ ਜਨਮ-ਪੀੜਾਂ ਨਹੀਂ ਸੀ, ਸਗੋਂ ਇਹ ਵੇਲਾ-ਵਿਹਾਅ ਚੁੱਕੀ ਰਈਸਸ਼ਾਹੀ ਅਤੇ ਮੱਧਕਾਲ ਦੀ ਤਿੜਕ ਰਹੀ ਜਗੀਰਦਾਰੀ ਦੇ ਘੋਰੜੂ ਦੀਆਂ ਆਵਾਜ਼ਾਂ ਸਨ", ਜੋਸ਼ੀ ਨੇ ਰੱਦ ਕੀਤਾ। ਉਪਰੰਤ ਭਾਰਤ ਸਰਕਾਰ ਦੇ ਅਧਿਕਾਰਤ ਇਤਿਹਾਸਕਾਰ ਸੁਰਿੰਦਰ ਨਾਥ ਸੇਨ ਦੇ ਇਕ ਨਿਰਣੇ ਦਾ ਖੰਡਨ ਕਰਦਿਆਂ ਕਿਹਾ ਕਿ ਵਿਦਰੋਹੀ ਤਾਂ ਅਸਲ ਵਿਚ "ਉਲਟ-ਇਨਕਲਾਬ ਕਰ ਰਹੇ ਸਨ", ਜੋਸ਼ੀ ਨੇ ਸਵਾਲ ਕੀਤਾ ਸੀ ਕਿ ਇਹਨਾਂ ਤਰਕਾਂ ਅਨੁਸਾਰ ਤਾਂ ਬਰਤਾਨਵੀ ਸਰਕਾਰ ਭਾਰਤ ਵਿਚ 'ਸਮਾਜਕ ਇਨਕਲਾਬ' ਲਿਆ ਰਹੀ ਸੀ, ਤਾਂ ਫੇਰ ਦੇਸ-ਵਾਸੀਆਂ ਨੂੰ ਕੀ ਲੋੜ ਪਈ ਸੀ ਕਿ ਉਹ ਅੰਗਰੇਜ਼ ਹਾਕਮਾਂ ਨੂੰ ਭਾਰਤ ਛੱਡਣ ਲਈ ਮਜਬੂਰ ਕਰਦੇ।

*['ਰੇਬੈਲੀਅਨ ੧੮੫੭-ਏ ਸਿਮਪੋਜ਼ੀਅਮ', ਸੰਪਾਦਕ ਪੀ ਸੀ ਜੋਸ਼ੀ, ਪੀਪਲਜ਼ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, ੧੯੫੭, ਪੰਨੇ (ਬਾਕੀ) ੧੨੧-੧੮੧ (ਚੋਣਵੇਂ ਹਵਾਲੇ)]....*

*(ਬਾਕੀ ਅਗਲੇ ਅੰਕ ਵਿੱਚ)*

# ਤੁਹਾਡੇ ਨਾਲ ਸਤਿਗੁਰ ਹੈ

*—ਤਾਰਾ ਸਿੰਘ ਅਨਜਾਣ*

ਸੰਤ ਮੰਗਲ ਸਿੰਘ ਲਾਇਲਪੁਰੀ ਹੁਰਾਂ ਦੇ ਵਿਚਕਾਰਲੇ ਲੜਕੇ, ਕਰਤਾਰ ਸਿੰਘ ਨੇ ਮੇਰਾ ਹਾਲ ਚਾਲ ਪੁਛਦਿਆਂ ਨਾਲ ਹੀ ਕਿਹਾ, "ਕਮਾਲ ਹੈ, ਤੁਸੀਂ ਐਨੀ ਛੇਤੀ ਐਨੀ ਸੌਖੀ ਤਰ੍ਹਾਂ ਡਾਕਟਰਾਂ ਤੋਂ ਛੁਟ ਗਏ ਤੇ ਠੀਕ ਹੋ ਗਏ। ਅਸਲ ਵਿਚ ਸਤਿਗੁਰੂ ਜੀ ਤੁਹਾਡੇ ਨਾਲ ਹਨ, ਤੁਹਾਡੇ ਦਿਲ ਵਿਚ ਵੱਸਦੇ ਹਨ। ਨਹੀਂ ਤਾਂ ਵੱਡੇ ਹਸਪਤਾਲ ਤਾਂ ਰੱਜ ਕੇ ਖ਼ਰਚਾ ਕਰਵਾਉਂਦੇ ਹਨ।"

ਮੈਨੂੰ ਗੱਲ ਬਹੁਤੀ ਬਹੁਤੀ ਗੰਭੀਰ ਨਹੀਂ ਸੀ ਜਾਪੀ ਜਦ ਮੇਰਾ ਬਲੱਡ ਪ੍ਰੈਸ਼ਰ ੧੬੦/੧੦੦ ਵੇਖਿਆ ਗਿਆ। ਉਦੋਂ ਹਾਲਤ ਗੰਭੀਰ ਤੇ ਚਿੰਤਾਜਨਕ ਲੱਗੀ ਜਦ ੪ ਫਰਵਰੀ ੨੦੦੭ ਨੂੰ ਦਿੱਲੀ ਘਰ ਰੋਟੀ ਖਾਂਦਿਆਂ ਅਚਾਨਕ ਬੁਰਕੀ ਨਾ ਤੋੜੀ ਗਈ। ਸੱਜਾ ਹੱਥ ਨਤਾਕਤਾ ਜਿਹਾ ਹੋ ਗਿਆ। ਮੈਂ ਆਪਣੀ ਨੂੰਹ ਡਾ. ਰਾਜਵੰਤ ਨੂੰ ਅਵਾਜ਼ ਮਾਰੀ, ਨਾਲ ਮੁੰਡਾ ਵੀ ਭੱਜਾ ਭੱਜਾ ਆ ਗਿਆ, ਨੱਪ ਘੁੱਟ ਕੇ ਮੁਢਲੇ ਉਪਚਾਰ ਨਾਲ ਮੈਂ ਸਹਿਜੇ ਪ੍ਰਸ਼ਾਦਾ ਛੱਕ ਸੱਕਿਆ। ਅਸਲ ਵਿਚ ਲਕਵੇ ਦਾ ਹਮਲਾ ਹੋਇਆ ਲੱਗਦਾ ਸੀ ਜਿਸ ਕਰਕੇ ਸਭ ਚਿੰਤਤ ਸਨ।

ਚਿੰਤਾ ਤੋਂ ਛੁਟਕਾਰਾ ਪਾਉਣ ਲਈ ਉਹ ਇਕ ਹਸਪਤਾਲ ਲੈ ਗਏ, ਫਿਰ ਦੂਜੇ ਹਸਪਤਾਲ ਦੇ ਵੱਡੇ ਡਾਕਟਰ ਨਾਲ ਸੰਪਰਕ ਕੀਤਾ। ਇਕ ਹੋਰ ਮਾਹਿਰ ਨਿਊਰੋਲੋਜਿਸ ਨੂੰ ਵਿਖਾਇਆ। ਹਸਪਤਾਲ ਦਾਖ਼ਲ ਹੋਣਾ ਪਿਆ ਆਪਣੀ ਤਸਲੀ ਤੇ ਅਸਲੀ ਬਿਮਾਰੀ ਲੱਭਣ ਲਈ ਸੀ. ਟੀ. ਸਕੈਨ, ਡੋਪਲਰ, ਈ. ਸੀ.ਜੀ, ਐਕਸਰੇ ਆਦਿ ਹੋਏ। ਸ਼ੱਕ ਦੀ ਸੂਈ ਰੁਕੀ ਰਹੀ ਤਾਂ ਹੋਰ ਤਸਲੀ ਕਰਨ ਲਈ ਐਮ. ਆਰ. ਏ. ਕਰਵਾਉਣਾ ਪਿਆ। ਸਾਰਿਆਂ ਟੈਸਟਾਂ ਦੀਆਂ ਰਿਪੋਰਟਾਂ ਨੇ ਸ਼ੱਕ ਪੱਕਾ ਕਰ ਦਿੱਤਾ ਕਿ ਧੌਣ ਦੀਆਂ ਦਿਮਾਗ ਨੂੰ ਜਾਂਦੀਆਂ ਨਾੜਾਂ ੮੦ ਫੀਸਦੀ ਬੰਦ ਹਨ ਜਿਸ ਦਾ ਇਲਾਜ ਇਕ ਤਰ੍ਹਾਂ ਦਾ ਉਪਰੇਸ਼ਨ ਹੈ ਜਿਸ ਨੂੰ ਸਟਿੰਟਿੰਗ ਕਹਿੰਦੇ ਹਨ।

ਮੁਢਲੀ ਅਲਾਮਤ ਬਾਰੇ, ਪੰਜਾਬ ਗਏ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਖ਼ਬਰ ਦਿੱਤੀ ਗਈ। ਉਹਨਾਂ ਨੂੰ ਵਿਗਿਆਨਕ ਯੁੱਗ ਵਿਚ ਵੀ ਸਤਿਗੁਰੂ ਗਰੀਬ ਨਿਵਾਜ਼ ਜੀ ਤੇ ਪੂਰਾ ਭਰੋਸਾ ਹੈ। ਉਹਨਾਂ ਦੀ ਕਿਰਪਾ ਨਾਲ ਹੀ ਸਾਧਨ ਜੁਟਾਏ ਜਾਂਦੇ ਹਨ, ਢੋ ਢੁਕਦੇ ਹਨ। ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਸੰਤ ਰਛਪਾਲ ਸਿੰਘ ਹੁਰਾਂ ਨੂੰ ਸਤਿਗੁਰੂ ਜੀ ਨੂੰ ਅਰਜ਼ ਕਰਨ ਲਈ ਕਿਹਾ। ਉਸ ਦਾ ਫੋਨ ਆ ਗਿਆ, ਹਾਲ ਚਾਲ ਪੁੱਛਿਆ ਤੇ ਨਾਲ ਹੀ ਸਤਿਗੁਰੂ ਗਰੀਬ ਨਿਵਾਜ਼ ਜੀ ਨੂੰ ਅਰਜ਼ ਕਰ ਦਿੱਤੀ। ਆਪ ਜੀ ਨੇ ਟੈਲੀਫੋਨ ਉਤੇ ਹੀ ਕਿਰਪਾ ਕਰਦਿਆਂ ਬਚਨ ਕੀਤਾ, "ਤਾਰਾ ਸਿੰਘ ਜੀ ਹਿੰਮਤ ਰੱਖੋ ਸਭ ਠੀਕ ਹੋ ਜਾਏਗਾ।"

"ਆਪ ਜੀ ਦੀ ਕਿਰਪਾ ਨਾਲ ਹਿੰਮਤ ਰੱਖ ਰਹੇ ਹਾਂ।" ਮੈਂ ਕਿਹਾ ਤੇ ਫੋਨ ਬੰਦ। ਸਤਿਗੁਰੂ ਜੀ ਦੇ ਟੈਲੀਫੋਨ ਉਤੇ ਬਚਨਾਂ ਦਾ ਆਨੰਦ ਕਈ ਵਾਰ ਮਾਣਿਆ ਹੈ। ਪਰ ਅਰਜ਼ ਕਰਨ ਦੀ ਕਦੀ ਹਿੰਮਤ ਨਹੀਂ ਕਰ ਸਕਿਆ। ਨਾ ਕਦੀ ਕੋਈ ਮੰਗ ਮੰਗੀ ਹੈ। ਜਾਚ ਹੀ ਨਹੀਂ ਜਾਂ ਲੋੜ ਨਹੀਂ ਪਈ ਕਿਉਂਕਿ ਉਹ ਆਪ ਹੀ ਬਿਨ ਬੋਲੇ ਸਭ ਕੁਝ ਜਾਣਦੇ ਹਨ ਤੇ ਝੋਲੀਆਂ ਭਰੀ ਰਖਦੇ ਹਨ। ਜਾਂ ਫਿਰ ਮੇਰੇ ਸੱਜਣ ਮਿੱਤਰ ਮੇਰੇ ਵਲੋਂ ਮੰਗਾਂ ਮੰਗ ਕੇ ਮੇਰਾ ਫਿਕਰ ਲਾਹ ਦੇਂਦੇ ਹਨ। ਏਸੇ ਕਰਕੇ ਘਰ ਪਰਵਾਰ ਦਾ ਸੁੱਖ ਬਣਿਆ ਹੋਇਆ ਹੈ। ਬੱਚੇ ਪੜ੍ਹੇ ਲਿਖੇ ਘਰ ਪਰਵਾਰ ਵਾਲੇ, ਆਰਥਕ ਪਦਾਰਥਕ ਪੱਖੋਂ ਸੁੱਖੀ ਹਨ ਅਤੇ ਸਤਿਗੁਰੂ ਜੀ ਦੇ ਚਰਨਾਂ ਤੇ ਭਰੋਸਾ ਰੱਖਦੇ ਹਨ। ਸੋ ਅਰਜ਼ ਕਿਵੇਂ ਕਰਦਾ। ਹਾਂ ਹਰ ਰੋਜ਼ ਅਰਦਾਸ ਵਿਚ ਸੁੱਖ-ਸ਼ਾਂਤੀ, ਦੇਹ-ਅਰੋਗਤਾ, ਤੇ ਬਲ-ਬੁਧੀ ਮੰਗ ਹੀ ਲਈ ਦੀ ਹੈ।

ਟੈਸਟਾਂ ਤੇ ਨਤੀਜਿਆਂ ਨੇ ਬੱਚਿਆ ਦੀ ਭੱਜ ਨੱਸ ਵਧਾ ਦਿੱਤੀ। ਉਹਨਾਂ ਨਤੀਜਾ ਤਾਂ ਮੈਨੂੰ ਨਾ ਦੱਸਿਆ ਪਰ ਨੂੰਹ-ਪੁੱਤ ਹੋਰ ਮਾਹਿਰ ਡਾਕਟਰ ਦੀ ਭਾਲ ਕਰਨ ਲੱਗੇ। ਆਪਣੀ ਤਸੱਲੀ ਕਰ ਕੇ ਮੇਰੇ ਕਮਜ਼ੋਰ ਮਨ ਨੂੰ ਠੁਮ੍ਹਣਾ ਦੇਣ ਲਈ ਕਹਿਣ ਲੱਗੇ, ਪਿਤਾ ਜੀ, ਪੈਨਿਕੀ ਹੋਣ ਦੀ ਜ਼ਰੂਰਤ ਨਹੀਂ। ਸ਼ਾਇਦ ਛੋਟਾ ਜਿਹਾ ਉਪਰੇਸ਼ਨ ਹੋਵੇ। ਅਸੀਂ ਗੰਗਾ ਰਾਮ ਹਸਪਤਾਲ ਦੇ ਮਾਹਿਰ ਨਿਊਰੋਸਰਜਨ ਨਾਲ ਗੱਲ ਕਰ ਆਏ ਹਾਂ। ਮੈਂ ਛੁੱਟੀ ਲਈ ਅਰਜ਼ੀ ਦੇ ਦਿੱਤੀ ਹੈ।

ਤਸੱਲੀ ਲਈ ਸਫ਼ਦਰਜੰਗ ਹਸਪਤਾਲ ਦੇ ਮਾਹਿਰ ਤੇ ਮਿੱਤਰ ਨਿਊਰੋ ਸਰਜਨ ਨੂੰ ਰਿਪੋਰਟਾਂ ਲੈ ਕੇ ਹਸਪਤਾਲ ਮਿਲੇ। ਉਸ ਸਿਧਾ ਕਿਹਾ, "੮੦ ਫੀਸਦੀ ਨਾੜਾਂ ਬਲਾਕ ਹਨ। ਹੰਸਪਾਲ ਜੀ ਨੂੰ ਕਹੋ ਸਿਫ਼ਾਰਸ਼ ਕਰਨ ਤੇ ਮੈਡੀਕਲ (AIIMS) ਵਿਚ ਛੇਤੀ ਹੀ ਦਾਖਲ ਹੋ ਜਾਓ, ਉਪਰੇਸ਼ਨ ਲਈ ਖ਼ਰਚਾ ਲੱਖਾਂ ਵਿਚ ਹੈ। ਚਿੰਤਾ ਦੀ ਗੱਲ ਨਹੀਂ ਠੀਕ ਹੋ ਜਾਓਗੇ।"

ਇਕ ਹੋਰ ਹਮਦਰਦ ਨੌਜਵਾਨ ਦਾ ਫੋਨ ਆਇਆ, "ਅੰਕਲ ਜੀ ਮੋਟਾ ਖ਼ਰਚਾ ਹੈ। ਹਰਪਾਲ ਰਛਪਾਲ ਨੂੰ ਕਹੋ ਸਤਿਗੁਰੂ ਜੀ ਨੂੰ ਅਰਜ਼ ਕਰਨ ਹੁਣ ਨਾ ਕੰਮ ਆਏ ਤਾਂ ਕਦ ਆਉਣਗੇ।"

ਮੈਨੂੰ ਇਹ ਵੀ ਰਾਏ ਦਿੱਤੀ ਗਈ ਕਿ ਡਾਕਟਰਾਂ ਦੇ ਚੱਕਰ ਵਿਚ ਨਾ ਪਿਆ ਜਾਏ ਯੋਗ ਨਾਲ ਸੰਬੰਧਿਤ ਕਸਰਤਾਂ ਨਾਲ ਠੀਕ ਹੋ ਜਾਈਦਾ ਹੈ। ਪਰ ਜੋ ਦਿਸਦਾ ਪਿਆ ਸੀ ਉਸ ਤੋਂ ਕਿਵੇਂ ਮੂੰਹ ਮੋੜਿਆ ਜਾਏ। ਹਰ ਕੋਈ ਔਖੇ ਵੇਲੇ ਡਾਕਟਰਾਂ ਦੀ ਮਦਦ ਲੈਂਦਾ ਹੈ।

ਇਕ ਗੱਲ ਤੇ ਮੈਂ ਭਰੋਸਾ ਕਰਦਾ ਹਾਂ ਕਿ ਮਸ਼ੀਨਾਂ ਝੂਠ ਨਹੀਂ ਬੋਲਦੀਆਂ। ਉਹ ਉਹਨਾਂ ਰਾਹੀਂ ਮੰਗੀ ਜਾਣਕਾਰੀ ਸਹੀ ਦੇਂਦੀਆਂ ਹਨ ਬਸ਼ਰਤਿ ਕਿ ਖ਼ਰਾਬ ਨਾ ਹੋਣ। ਅਸਲ ਵਿਚ ਉਹਨਾਂ ਨੂੰ ਨਾ ਲੋਭ ਹੁੰਦਾ ਹੈ ਨਾ ਲਾਲਚ ਨਾ ਕਿਸੇ ਨਾਲ ਮੋਹ ਪਿਆਰ ਹੁੰਦਾ ਹੈ ਨਾ ਈਰਖਾ ਦਵੇਸ਼। ਬੰਦੇ ਵਾਂਗ ਉਹਨਾਂ ਦਾ ਝੂਠ ਬੋਲਣ ਵਿਚ ਕੋਈ ਸਵਾਰਥ ਵੀ ਨਹੀਂ ਹੁੰਦਾ। ਉਹ ਭਲਾ ਕਿਸੇ ਨੂੰ ਬੇਲੋੜਾ ਨੁਕਸਾਨ ਕਿਉਂ ਪਹੁੰਚਾਉਣਗੀਆਂ ਜਾਂ ਕਿਸੇ ਦੇ ਹੱਕ ਵਿਚ ਕਿਉਂ ਭੁਗਤਣਗੀਆਂ। ਉਹਨਾਂ ਰਾਹੀਂ ਲਿਖੀ ਇਬਾਰਤ ਕਈ ਡਾਕਟਰਾਂ ਰਾਹੀਂ ਪੜ੍ਹੇ ਜਾਣ ਬਾਅਦ ਯਕੀਨਨ

ਅਗਲੇਰੇ ਕਦਮਾਂ ਲਈ ਹੀ ਤਿਆਰ ਕਰਦੀ ਹੈ। ਸੋ ਰੁਪਈਏ ਪੈਸੇ ਦਾ ਪ੍ਰਬੰਧ ਕਰ ਲਿਆ। ਛੋਟਾ ਭਰਾ ਵੀ ਮਾਇਆ ਲੈ ਕੇ ਆ ਗਿਆ ਤੇ ਦਾਖ਼ਲ ਹੋਣ ਲਈ ਤਿਆਰੀ ਸੀ।

ਹਸਪਤਾਲ ਜਾਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ, ਸੇਵਕ ਹਰਪਾਲ ਸਿੰਘ ਰਾਹੀਂ ਟੈਲੀਫੋਨ ਉੱਤੇ ਅਰਜ਼ ਹੋ ਗਈ ਕਿ ਅਨਜਾਣ ਦਾ ਛੋਟਾ ਜਿਹਾ ਉਪਰੇਸ਼ਨ ਹੈ ਕਿਰਪਾ ਹੋ ਜਾਏ। ਆਪ ਜੀ ਨੇ ਬਚਨ ਕੀਤਾ, "ਠੀਕ ਹੈ, ਸਭ ਠੀਕ ਹੋ ਜਾਏਗਾ।"

ਸਰ ਗੰਗਾ ਰਾਮ ਹਸਪਤਾਲ ਦਿੱਲੀ ਕਮਰਾ ਮਿਲ ਗਿਆ। ਐਤਵਾਰ ਰਾਤੀਂ ਦਾਖ਼ਲ ਹੋਏ। ਰਾਹ ਵਿਚ ਜਾਂਦਿਆਂ ਵੀ ਮੇਰੇ ਵੱਡੇ ਲੜਕੇ ਰਾਣੇ ਨੇ ਹੌਸਲਾ ਦੇਂਦਿਆਂ ਕਿਹਾ, "ਪਿਤਾ ਜੀ ਡਾ ਸ਼ਾਕਿਰ ਹੁਸੈਨ ਬੜਾ ਸਿਆਣਾ ਡਾਕਟਰ ਹੈ। ਸਵਿਟਜ਼ਰਲੈਂਡ ਤੋਂ ਪੜ੍ਹ ਕੇ ਆਇਆ ਹੈ। ਐਂਜੋਗ੍ਰਾਫੀ ਰਾਹੀਂ ਛੋਟਾ ਜਿਹਾ ਉਪਰੇਸ਼ਨ ਹੋਣਾ ਹੈ। ਬੱਸ ਸਟਿੰਟ ਪਾ ਦੇਣਾ ਹੈ ਤੇ ਸਾਰੀ ਉਮਰ ਦੀ ਬੇਫਿਕਰੀ।"

ਰਾਤੀਂ ਬੈੱਡ ਤੇ ਜਾਂਦਿਆਂ ਹੀ ਬੀ. ਪੀ. ਵੇਖਣ ਬੁਖ਼ਾਰ ਚੈਕ ਕਰਨ ਤਕਲੀਫ਼ ਦਾ ਇਤਿਹਾਸ ਪੁਛਣ ਵਾਲੇ ਵਾਰੋ ਵਾਰ ਆਉਂਦੇ ਗਏ। ਸਰੀਰ ਤੇ ਵਿਚਾਰਾਂ ਨਾਲ ਛੇੜ ਛਾੜ ਕਰਦੇ ਗਏ। ਅਗਲੇ ਦਿਨ ਬੇਹੋਸ਼ ਕਰਨ ਵਾਲੇ ਡਾਕਟਰ-ਨਰਸਾਂ ਨੇ ਵੀ ਗੇੜਾ ਮਾਰਿਆ। ਕਿਸੇ ਖ਼ੂਨ ਦਾ ਨਮੂਨਾ ਭਰਿਆ। ਇਕ ਹੋਰ ਵਿਅਕਤੀ ਆਪਣੇ ਹਥਿਆਰ ਲੈ ਕੇ ਆ ਗਿਆ ਕਿ ਲੋੜੀਂਦੇ ਥਾਂ ਤੇ ਸ਼ੇਵ ਕਰਨੀ ਹੈ। ਮੈਂ ਬਿਲਕੁੱਲ ਇਨਕਾਰ ਕਰ ਦਿੱਤਾ ਤਾਂ ਦਲੀਲ ਦਿੱਤੀ ਗਈ, "ਹੋਰ ਦੋ ਸਰਦਾਰਾਂ ਨੇ ਕਰਵਾ ਲਈ ਹੈ।" ਮੈਂ ਕਿਹਾ, "ਉਪਰੇਸ਼ਨ ਵੀ ਉਹਨਾਂ ਦਾ ਹੀ ਕਰ ਦਿਓ।"

ਵਾਲ ਮੁੰਨਣ ਵਾਲਾ ਸਧਾਰਨ ਬੰਦਾ ਸੀ ਸੋ ਬਿਨਾ ਹੀਲ ਹੁੱਜਤ ਦੇ ਵਾਪਸ ਮੁੜ ਗਿਆ ਪਰ ਡਾ. ਸ਼ਾਕਿਰ ਹੁਸੈਨ ਨਾਲ ਸਾਢੇ ਕੁ ਗਿਆਰਾਂ ਵਜੇ ਫਿਰ ਆ ਗਿਆ। ਉਸਨੇ ਹਾਲ ਚਾਲ ਪੁੱਛਿਆ ਅਗਲੇ ਦਿਨ ਲਈ ਮਾਨਸਿਕ ਤੌਰ ਉਤੇ ਤਿਆਰ ਕੀਤਾ। ਮੈਂ ਕਿਹਾ, "ਸ਼ੇਵ ਨਹੀਂ ਕਰਵਾਉਣੀ" ਉਹ ਖ਼ੁਦ, ਖ਼ੁਦਾ ਦਾ ਬੰਦਾ ਪੱਕਾ ਮੁਸਲਮਾਨ ਸੀ ਸੋ ਉਸ ਕਿਹਾ, "ਨਹੀਂ ਹੋਏਗੀ ਤੇ ਉਸ ਬੰਦੇ ਨੂੰ ਇਹ ਕਹਿ ਕੇ ਵਾਪਿਸ ਭੇਜ ਦਿੱਤਾ ਕਿ ਇਨਕੀ ਸ਼ੇਵ ਨਹੀਂ ਕਰਨੀ।"

ਉਹ ਚਲੇ ਗਏ ਮੈਂ ਆਪਣੇ ਧਿਆਨ ਰੱਖਣ ਵਾਲਿਆਂ ਨਾਲ ਜਾਂ ਘੁਰਾੜਿਆਂ ਦੇ ਦੇਸ ਜਾਂ ਸੁਪਨ ਲੋਕ ਵਿਚ।

ਅਗਲੇ ਦਿਨ ੧੯ ਫਰਵਰੀ ੨੦੦੭ ਨੂੰ ਮੈਂ ਹਸਪਤਾਲੀ ਕਪੜਿਆਂ ਵਿਚ ਸਾਂ। ਉਪਰੇਸ਼ਨ ਥਿਏਟਰ ਵਿਚ ਵੀ ਪੂਰੀ ਤਿਆਰੀ ਸੀ। ਖੱਬੇ ਪਾਸੇ ਮਸ਼ੀਨਾਂ ਨਾਲ, ਕੰਪਿਊਟਰ ਜਾਂ ਟੀ.ਵੀ. ਸਕਰੀਨ ਜੁੜੇ ਹੋਏ ਸਨ। ਮੈਨੂੰ ਉਪਰੇਸ਼ਨ ਟੇਬਲ ਤੇ ਪਾਉਂਦਿਆਂ ਹੀ ਸਾਰਾ ਸਟਾਫ ਹਰਕਤ ਵਿਚ ਆ ਗਿਆ। ਉਹਨਾਂ ਜੈਨੀਆਂ ਵਾਂਗ ਮੂੰਹ ਪੱਟੀਆਂ (ਫੇਸ ਮਾਸਕ) ਬੰਨ੍ਹੀਆਂ ਹੋਈਆਂ ਸਨ। ਬਾਣਾ ਉਪਰੇਸ਼ਨ ਥਿਏਟਰ ਵਾਲਾ ਸੀ। ਸਿਰ ਕੱਜੇ ਹੋਏ ਸਨ। ਕੋਈ ਤਾਰਾਂ ਨਾਲ ਜੁੜੀਆਂ ਚੂੰਢੀਆਂ ਨਾਲ ਹੱਥਾਂ ਨੂੰ ਜਕੜਨ ਲਗਾ ਕੋਈ ਪੈਰਾਂ ਨੂੰ ਕੋਈ ਹਿੱਕ ਤੇ ਕੁਝ ਲਾਉਣ ਲਗਾ ਕੋਈ ਸਿਰ ਉੱਤੇ ਤੇ ਕੋਈ ਕਿਤੇ ਹੋਰ। ਮੈਂ ਉਹਨਾਂ ਸਾਹਮਣੇ ਕੋਈ ਇਸਤਰੀ ਜਾਂ ਪੁਰਸ਼ ਨਹੀਂ ਸਾਂ ਸਗੋਂ ਇਕ ਮਰੀਜ਼ ਸਾਂ। ਡਾਕਟਰਾਂ ਨਰਸਾਂ ਟੈਕਨੀਸ਼ੀਅਨਾਂ, ਸਹਾਇਕਾਂ ਦੀ ਪੂਰੀ ਟੀਮ ਸੀ। ਸਿਰ ਦੁਆਲੇ ਕੋਈ ਕਾਲਾ ਜਿਹਾ ਤਵੇ ਵਰਗਾ ਕੈਮਰਾ ਸੀ।

ਹਸਪਤਾਲ ਵਲੋਂ ਮਿਲੇ ਪਜਾਮੇ ਨੂੰ ਹੇਠਾਂ ਕਰਕੇ ਸੱਜੇ ਪੱਟ ਉਤੇ ਨਲਾਂ ਕੋਲ ਟੀਕਾ ਲਾ ਕੇ ਥਾਂ ਸੁੰਨ ਕਰ ਲਿਆ ਗਿਆ। ਫਿਰ ਕਿਸੇ ਟਿਊਬ ਜਿਹੀ ਨੂੰ ਇਕ ਨਾੜ ਨੂੰ ਕੱਟ ਕੇ ਅੰਦਰ ਦੀ ਨਿਰਖ ਪਰਖ ਕਰਨ ਲਈ ਜੋੜਿਆ ਗਿਆ। ਉਸ ਨੇ ਛਾਪਾ ਮਾਰਨ ਵਾਲਿਆਂ ਵਾਂਗ ਸਰੀਰ ਅੰਦਰ ਫੋਲਾ ਫਾਲੀ ਕਰਨੀ ਸੀ ਜੋ ਸਕਰੀਨ ਉੱਤੇ ਨਜ਼ਰ ਆਉਣੀ ਸੀ ਤੇ ਡਾਕਟਰਾਂ ਨੂੰ ਸਮਝ ਆਉਣੀ ਸੀ। ਟੈਕਸ ਚੋਰੀ ਕਰਨ ਵਾਲਿਆਂ ਵਾਂਗ ਸਰੀਰ ਨੂੰ ਜੋ ਕੁਝ ਅਭੱਖ, ਬੇਲੋੜਾ ਖਾਧਾ ਸੀ ਉਸ ਕਾਰਨ ਨਾੜੀ ਤੰਤਰ ਵਿਚ ਆਈ ਰੁਕਾਵਟ ਸਾਫ਼ ਦਿਸ ਪੈਣੀ ਸੀ।

ਉਪਰੇਸ਼ਨ ਥਿਏਟਰ ਵਿਚ ਸਾਰੇ ਸੁਖਾਲਾ, ਕੁਦਰਤੀ ਸਾਹ ਲੈ ਰਹੇ ਸਨ ਪਰ ਡਾ. ਸ਼ਾਕਿਰ ਹੁਸੈਨ ਦੇ ਕਿਹਾ, "ਸਾਂਸ ਰੋਕੋ, ਹਿਲੋ ਮੱਤ, ਸਿਰ ਬਿਲਕੁਲ ਨਾ ਹਿਲੇ, ਅਬ ਧੀਰੇ ਧੀਰੇ ਸਾਂਸ ਕੋ ਛੋੜੋ," ਹੁਕਮ ਦੀ ਮੈਂ ਵਾਰ ਵਾਰ ਤਾਮੀਲ ਕਰਦਾ ਰਿਹਾ। ਕੁਝ ਸਮੇਂ ਬਾਅਦ ਡਾ. ਹੁਸੈਨ ਨੇ ਮੈਨੂੰ ਕਿਹਾ, "ਕੋਈ ਨਾੜੀ ਬੰਦ ਨਹੀਂ ਹੈ, ਬਿਲਕੁਲ ਠੀਕ ਹੈ, ਆਪ ਸਵਸਥ ਹੋਂ।" ਧੀਰੇ ਧੀਰੇ ਪਹਿਲੇ ਕੀ ਤਰ੍ਹਾਂ ਕਾਮ ਕਰਨੇ ਲੱਗ ਜਾਏਂਗੇ। ਹਮਨੇ ਐਂਜੋਗ੍ਰਾਫੀ ਕਰਕੇ ਬੜੇ ਧਿਆਨ ਸੇ ਦੇਖ ਲੀਆ ਹੈ। ਸਟਿੰਟ ਡਾਲਨੇ ਕੀ ਕੋਈ ਜ਼ਰੂਰਤ ਨਹੀਂ ਹੈ। ਅੱਲਾ ਕਾ ਫ਼ਜ਼ਲ ਹੈ।" ਤੇ ਮੈਂ ਖੋਟੇ ਪੈਸੇ ਵਾਂਗ ਉਪਰੇਸ਼ਨ ਥਿਏਟਰ ਵਿਚੋਂ ਬਾਹਰ ਕੱਢ ਦਿੱਤਾ ਗਿਆ।

ਮੇਰੇ ਲੜਕੇ ਰਾਣੇ ਨੂੰ ਵੀ ਦੱਸਿਆ ਗਿਆ, "ਸਭ ਠੀਕ ਹੈ, ਸਟਿੰਟਿੰਗ ਦੀ ਕੋਈ ਜ਼ਰੂਰਤ ਨਹੀਂ।"

ਕਮਰੇ ਵਿਚ ਲਿਆ ਕੇ ਬਿਸਤਰੇ ਉਤੇ ਪਾ ਦਿੱਤਾ ਗਿਆ। ਰਾਣੇ ਨੇ ਮੇਰੇ ਵਲ ਧਿਆਨ ਲਾਈ ਬੈਠੇ ਮਿੱਤਰ ਪਿਆਰਿਆਂ ਨੂੰ ਦੂਰ-ਨੇੜੇ ਫੋਨ ਕੀਤਾ ਕਿ ਸਤਿਗੁਰੂ ਦੀ ਕਿਰਪਾ ਨਾਲ ਸਭ ਠੀਕ ਹੈ। ਉਪਰੇਸ਼ਨ ਦੀ ਲੋੜ ਨਹੀਂ ਪਈ। ਸਾਰੇ ਖ਼ੁਸ਼ ਵੀ ਤੇ ਹੈਰਾਨ ਵੀ। ਲੱਖਾਂ ਕਰੋੜਾਂ ਰੁਪਈਏ ਖ਼ਰਚ ਕੇ ਖ਼ਰੀਦੀਆਂ ਸੰਵੇਦਨਸ਼ੀਲ, ਮਸ਼ੀਨਾਂ ਝੂਠ ਕਿਵੇਂ ਬੋਲ ਸਕਦੀਆਂ ਹਨ। ਉਹਨਾਂ ਦੇ ਕੱਢੇ ਸਿੱਟੇ ਗਲਤ ਕਿਵੇਂ ਹੋ ਸਕਦੇ ਹਨ। ਵਿਗਿਆਨਿਕ ਯੁੱਗ ਵਿਚ ਤਾਂ ਇਹ ਸੋਚਣਾ ਵੀ ਅਸੰਭਵ ਹੈ। ਪਰ ਮਸ਼ੀਨਾਂ ਮਨੁੱਖ ਨੇ ਬਣਾਈਆਂ ਹਨ, ਮਨੁੱਖ ਨੂੰ ਬਨਾਉਣ ਵਾਲਾ ਵੀ ਕੋਈ ਹੈ। ਕੋਈ ਹੋਰ ਵੀ ਸ਼ਕਤੀ ਹੈ ਜਿਸਨੂੰ ਸਮਝਣਾ ਮਨੁੱਖੀ ਦਿਮਾਗ ਦੀ ਪਕੜ ਵਿਚ ਨਹੀਂ ਆਇਆ। ਕਿਰਪਾ ਨਾਂ ਦੀ ਕੋਈ ਅਵਸਥਾ ਹੈ। ਆਸਥਾਵਾਨ ਲੋਕ ਸਤਿਗੁਰੂ ਦੀ ਕਿਰਪਾ ਨੂੰ ਸਮਝਦੇ ਹਨ।

ਸਤਿਗੁਰੂ ਜੀ ਨੂੰ ਡਾ. ਇਕਬਾਲ ਸਿੰਘ ਨੇ ਵੀ ਜਾ ਕੇ ਕਿਰਪਾ ਕਰਨ ਲਈ ਅਰਜ਼ ਕੀਤੀ ਤੇ ਕਿਰਪਾ ਹੋ ਗਈ। ਮਸ਼ੀਨਾਂ ਦਾ ਨਤੀਜਾ ਮਸ਼ੀਨ ਨੇ ਹੀ ਗਲਤ ਸਾਬਤ ਕਰ ਦਿੱਤਾ। ਏਸੇ ਕਰਕੇ ਅੰਦਰੋਂ ਅਵਾਜ਼ ਉੱਠੀ, "ਸਤਿਗੁਰੂ ਤੁਹਾਡੇ ਨਾਲ ਹੈ।" ਸੋ ਬਚਾਅ ਹੋ ਗਿਆ।

# ਸੱਠ ਸਾਲ ਬਾਅਦ—ਛੇ ਦਿਨ

—ਸਾਧੂ ਸਿੰਘ ਕਿਸਾਨ

ਏਹ ਸੱਤ ਦੇ ਹਿੰਦਸੇ ਨੇ ਪਤਾ ਨਹੀਂ ਮੈਨੂੰ ਕੀ ਕੀ ਰੰਗ ਵਖਾਣੇ ਨੇ। ਸਤਾਰਵੇਂ ਸਾਲ ਨੂੰ ਪਾਰ ਕਰਦਾ ਪਿਆ ਸਾਂ, ਜਦੋਂ ਮਹਾਂ ਨਹਿਸ਼ ੧੯੪੭ ਦੀ ਸਾੜ੍ਹਸਤੀ ਵਰਤ ਗਈ। ਦੇਸੀ ਮਹੀਨੇ ਸੌਣ ਦੀ ਸੱਤਵੀਂ ਪੈਰੀਂ ਤੁਰ ਕੇ, ਪਿਆਰੇ ਪਿੰਡ ਹਿੰਦੂ ਚੱਕੋਂ ਦੇਸ-ਬਦਰ ਹੋਣਾ ਪਿਆ।

ਮੇਰੇ ਦੋ ਜਿਗਰੀ ਯਾਰ, ਇਕ ਮਰਦਾਨੇ ਦੀ ਕੁੱਲ ਦਾ, ਮੇਰੇ ਤੋਂ ਦੋ ਕੁ ਵਰ੍ਹੇ ਵੱਡਾ 'ਨਜ਼ੀਰ' ਸੀ। ਮੇਰੇ ਵਾਂਗ ਮੂੰਹ ਤੇ ਮਾਤਾ ਦੇ ਦਾਗ਼। ਦੂਸਰਾ ਨਾਮਦੇਵ ਦੀ ਬਰਾਦਰੀ ਦਾ 'ਬਸ਼ੀਰ'; ਮੇਰੇ ਤੋਂ ਦੋ ਵਰ੍ਹੇ ਛੋਟਾ... ਬਰੀਕ ਨਕਸ਼, ਗੋਰਾ-ਚਿੱਟਾ ਅੱਤ ਹੁਸੀਨ, ਜਿਹਦੇ ਵਾਲਦ ਸਾਹਬ ਦਾ ਨਾਂ 'ਹੁਸੈਨ', ਥੋੜ੍ਹਾ ਥੋੜ੍ਹਾ ਸਮਾਨ ਚੁੱਕੀ, ਮੇਰੇ ਨਾਲ ਤੁਰੇ ਜਾ ਰਹੇ ਸਨ। ਹਿੰਦੂ ਚੱਕੋਂ ਦੋ ਕੁ ਮੀਲ ਥੇੜੀ ਸਾਂਸੀ ਸਟੇਸ਼ਨ ਤੋਂ ਅਸਾਂ ਗੱਡੀ ਚੜ੍ਹਨਾ ਸੀ।

ਪਿੰਡੋਂ ਲਹਿੰਦੇ ਪਾਸੇ ਮਸੀਤ ਨੇੜਿਓਂ ਲੰਘ ਕੇ, ਥੋੜ੍ਹੇ ਉੱਚੇ ਥਾਂ ਤੇ ਖਲੋ ਕੇ, ਮੈਂ ਦੋ ਵਾਰ ਪਿੰਡ ਵਲ ਬੜੀ ਹਸਰਤ ਨਾਲ ਵੇਖਿਆ। ਮੇਰੇ ਯਾਰਾਂ ਮੇਰਾ ਰੋਣ-ਹਾਕਾ ਮੂੰਹ ਵੇਖ ਕੇ ਪੁੱਛ ਲਿਆ, "ਪਿੱਛੇ ਕੀ ਪਿਆ ਵੇਹਨਾਂ ਏਂ? ਜੇ ਕੋਈ ਜ਼ਰੂਰੀ ਸ਼ੈਅ ਰਹਿ ਗਈ ਏ ਤਾਂ ਦੱਸ...ਅਸੀਂ ਭੱਜ ਕੇ ਲੈ ਆਈਏ!" ਮੈਂ ਅੱਥਰੂ ਡੱਕਦਿਆਂ ਡੱਡੋਲਿੱਕੀ ਵਾਜ਼ ਵਿਚ ਆਖਿਆ, "ਜੋ ਕੁਝ ਰਹਿ ਗਿਆ ਏ, ਉਹ ਤੁਸੀਂ ਨਹੀਂ ਲਿਆ ਸਕਦੇ। ਮੈਨੂੰ ਲੱਗਦਾ ਏ, ਮੇਰੇ ਪਿੰਡ ਦੇ ਇਹ ਨਜ਼ਾਰੇ, ਮੈਨੂੰ ਫੇਰ ਨਜ਼ਰ ਨਹੀਂ ਪੈਣੇਂ!"

ਮੈਂ ਆਪਣੇ ਯਾਰਾਂ ਨੂੰ, ਆਨੰਦਪੁਰੋਂ ਨਿਕਲਦੇ ਵਕਤ, ਸਾਹਿਬਜ਼ਾਦਾ ਅਜੀਤ ਸਿੰਘ ਦੇ ਮੁੜ ਕੇ ਵੇਖਣ ਦੀ ਕਹਾਣੀ ਸੁਣਾਈ। ਕਿਸੇ ਦੇ ਪੁੱਛਣ ਤੇ, ਜਿਸ ਆਖਿਆ ਸੀ-ਇਸ ਅਨੰਦਪੁਰ ਦੇ ਦੀਦਾਰੇ ਮੁੜ ਕੇ ਨਹੀਂ ਹੋ ਸਕਣੇ।

ਸਾਡੇ ਤਿੰਨਾਂ ਦੀਆਂ ਹੁੱਬਕੀਆਂ ਸੁਣਨ ਵਾਲਾ ਹੋਰ ਨੇੜੇ ਕੋਈ ਨਹੀਂ ਸੀ...ਬਾਕੀ ਸਾਰੇ ਦੂਰ ਜਾ ਕੇ ਸਾਨੂੰ ਵਾਜਾਂ ਮਾਰੀ ਜਾਂਦੇ ਸਨ।

...ਤੇ ਹੁਣ ਸੱਠਾਂ ਸਾਲਾਂ ਬਾਅਦ ਮੈਨੂੰ ਪਾਕਿਸਤਾਨ ਦਾ ਵੀਜ਼ਾ ਵੀ ਮਿਲ ਗਿਆ ਏ, ਤੇ ਫੇਰ ਓਹੋ 'ਸੱਤਾ' ਮੇਰੇ ਸਾਹਮਣੇ ਆ ਗਿਆ ਏ। ੭ ਅਪ੍ਰੈਲ ੨੦੦੭... ਕਿਤੇ ਫੇਰ ਨਾ ਮੈਨੂੰ ਕੋਈ ਪੱਜ ਪਾ ਕੇ ਪਿਛਾਂਹ ਮੋੜ ਦਿੱਤਾ ਜਾਏ। ...ਤੇ ਕੀ ਪਤਾ ਏਡੇ ਲੰਮੇ ਅਰਸੇ ਬਾਦ 'ਸਾਤੇ' ਨੇ ਆਪਣੀ ਮਨਹੂਸੀਅਤ ਬਦਲ ਲਈ ਹੋਵੇ, ਤੇ ਮੈਂ ਆਪਣੀ ਜੰਮਣ ਭੋਇੰ ਦੀ ਮਿੱਟੀ ਨੂੰ ਚੁੰਮਣ ਦਾ ਸ਼ਰਫ਼ ਹਾਸਲ ਕਰ ਸਕਾਂ।

ਰੱਬ ਰਹੀਮ ਦੀ ਰਹਿਮਤ ਨਾਲ, ਜੇ ਮੈਂ ਪਹਾੜੋਂ ਵੱਡੇ ਸਮੁੰਦਰੋਂ ਡੂੰਘੇ ਅਰਸੇ ਬਾਅਦ ਪਿੰਡ ਪਹੁੰਚ ਗਿਆ, ਤਾਂ ਹੁਣ ਮੈਂ ਕੱਲਾ ਬੈਠਾ ਸੋਚੀ ਜਾਨਾਂ ਆਂ-ਕੀ ਮੇਰੇ ਯਾਰ 'ਨਜ਼ੀਰ' 'ਬਸ਼ੀਰ' ਮੈਨੂੰ ਪਛਾਣ ਲੈਣਗੇ? ਕੀ ਹੋਰ ਵੀ ਕੋਈ ਮੇਰੀ ਉਮਰ ਦੇ ਹੋਣਗੇ?...ਇਕ ਮੇਰਾ ਬੇਲੀ ਮੈਥੋਂ ਉਮਰੋਂ ਛੋਟਾ, 'ਰਹਿਮਤ ਮਸੀਹ' ਤਾਂ ਜ਼ਰੂਰ ਹੋਇਗਾ, ਜਿਸ ਨੂੰ ਗੌਂਦਿਆਂ ਸੁਣਕੇ ਕੋਇਲਾਂ ਵੀ ਸਾਥ ਦੇਣ ਲੱਗ ਪੈਂਦੀਆਂ ਸਨ। ਮੇਰੇ ਬਾਗ਼ ਵਾਲੇ ਖੂਹ ਦਾ ਚੁਬੱਚਾ ਉਵੇਂ ਹੀ ਹੋਇਗਾ? ਜਿਦੇ, ਨਾਲ ਔਰਤਾਂ ਦਾ ਗ਼ੁਸਲਖ਼ਾਨਾ ਵੱਖਰਾ ਬਣਿਆ ਹੋਇਆ ਸੀ। ਖੂਹ ਦੇ ਪੜਾਨੇ, ਦੁਆਲੇ ਦੋ ਪਿੱਪਲ, ਜੇਹੜੇ ਸਾਰਾ ਦਿਨ ਵਗਣ ਵਾਲੀਆਂ ਜੋਗਾਂ ਨੂੰ ਧੁੱਪ ਨਹੀਂ ਔਣ ਦਿੰਦੇ ਸਨ, ਖ਼ੈਰੀਂ ਸੁੱਖੀਂ ਹੋਣਗੇ?

ਸਾਰੰਗੀ ਨਾਲ ਦੂਰ ਤੱਕ ਜਾ ਕੇ ਗੌਣ ਵਾਲੇ ਸ਼ੇਖ਼ ਬੂਟਾ ਮੁਹੰਮਦ ਦੀ ਜਵਾਨ-ਜਹਾਨ ਤੇ ਖੁੱਲ੍ਹ-ਖੁਲਾਸੀ ਵੱਡੀ ਧੀ-ਭੈਣ 'ਦਾਰੋ' ਮੈਨੂੰ ਪਛਾਣ ਲਏਗੀ? ਜੇਹੜੀ ਪਿੰਡ ਦੇ ਹੀ 'ਮੇਹਰੂ' ਨਾਲ ਵਿਆਹੀ ਜਾਣ ਬਾਦ, ਮੈਨੂੰ ਕਹਿੰਦੀ, "ਸਾਧਿਆ, ਹੁਣ ਮੈਂ ਤੇਰੀ ਭਰਜਾਈ ਵੀ ਬਣ ਗਈ ਆਂ।" ਸਾਡੇ ਨਿੱਜੀ ਡੇਰੇ ਦੇ ਬਜ਼ੁਰਗ ਸਾਧ ਨੂੰ ਕੋਲੋਂ ਦੀ ਲੰਘਦੀ ਹੋਈ ਪੁੱਛਣ ਲੱਗੀ-"ਬਾਬਾ ਜੀ! ਆਂਹਦੇ ਨੇ, ਮਰ ਕੇ ਫੇਰ ਵੀ ਆ ਜਾਈਦਾ ਏ?" ਅੱਗੋਂ ਸਾਧ ਵੀ ਓਸੇ ਰੌਅ ਵਿਚ ਬੋਲਿਆ-"ਦਾਰੋ, ਹੋਰ ਕਿਸੇ ਦਾ ਪਤਾ ਨਹੀਂ, ਤੂੰ ਮਰਨ ਵਾਲੀ ਬਣ...ਤੂੰ ਜ਼ਰੂਰ ਆ ਜਾਏਂਗੀ।" ਦਾਰੋ ਨੇ ਖਲੋ ਕੇ ਆਖਿਆ-"ਸਾਧਾ, ਮੈਂ ਹੁਣੇ ਤੇਰੇ ਸਾਹਵੇਂ ਮਰ ਜਾਣਾ ਏਂ...ਜੇ ਮੁੜ ਕੇ ਨਾ ਆਈ, ਤੇਰੇ ਨਾਲ ਬੁਰੀ ਕਰਾਂਗੀ।" ਸਾਧ ਨੇ ਸਹਿਮ ਕੇ ਆਖਿਆ- "ਪਹਿਲਾਂ ਤੂੰ ਪੱਠੇ ਤੇ ਲੈ ਆ।"

ਖੂਹ ਤੋਂ ਥੋੜ੍ਹਾ ਚੜ੍ਹਦੇ ਪਾਸੇ ਇਕ ਬੋਹੜ ਸੀ, ਜਿਹਦੇ ਚੁਫੇਰੇ ਪੰਦਰਾਂ ਫੁੱਟਾ ਗੋਲ ਥੜ੍ਹਾ ਸੀ। ਇਸ ਤਿੰਨ ਫੁੱਟ ਉੱਚੇ ਥੜ੍ਹੇ ਤੇ ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਰਨ ਪਾਏ ਸਨ। ਇਸ ਕਰਕੇ ਇਸ ਉੱਤੇ ਜੁੱਤੀ ਲੈ ਕੇ ਚੜ੍ਹਨ ਦੀ ਕਿਸੇ ਨੂੰ ਇਜਾਜ਼ਤ ਨਹੀਂ ਸੀ। ਇਕ ਦਿਨ ਸਾਡੇ ਛੇੜੂ ਤੋਂ ਇਕ ਝੋਟੀ ਭੱਜ ਕੇ ਥੜੇ 'ਤੇ ਚੜ੍ਹ ਗਈ। ਛੇੜੂ 'ਅੱਕੂ' ਨੇ ਆ ਵੇਖਿਆ ਨਾ ਤਾ... ਜੁੱਤੀ ਲਾਹ ਕੇ ਹੱਥ ਵਿਚ ਫੜ ਲਈ, ਤੇ ਥੜੇ ਤੇ ਚੜ੍ਹ ਕੇ ਝੋਟੀ ਉਤਾਰ ਲਿਆਂਦੀ। ਵੇਖਣ ਵਾਲੇ ਹੱਸ-ਹੱਸ ਕੇ ਦੋਹਰੇ ਹੋਈ ਜਾਣ। ਜੇ ਉਹ ਬੋਹੜ ਹੁਣ ਤੱਕ ਸਹੀ-ਸਲਾਮਤ ਹੋਇਆ ਤਾਂ ਪੀਨਾਂਗ ਦੇ ਬੋਹੜ ਤੋਂ ਵੀ ਵੱਡਾ ਹੋ ਗਿਆ ਹੋਇਗਾ।

ਬੋਹੜ ਦੇ ਚੜ੍ਹਦੇ, ਸੰਤਾਂ ਸਾਧਾਂ ਦੇ ਟਿਕਣ ਵਾਸਤੇ, ਬਾਪੂ ਜੀ ਨੇ ਇਕ ਡੇਰਾ ਬਣਾਇਆ ਹੋਇਆ ਸੀ- ਜਿਦ੍ਹੇ ਦੋ ਬਰਾਂਡੇ ਅੰਗੂਰ ਦੀਆਂ ਵੇਲਾਂ ਦੇ ਬਣੇ ਹੋਏ ਸਨ। ਇਕ ਵੇਲ ਦੇ ਮੁੱਢ ਇਕ ਬੂਟੀ ਸੀ, ਜੇਹੜੀ ਹੱਥ ਲਾਇਆਂ ਛੂਈ-ਮੂਈ ਹੋ ਜਾਂਦੀ। ਕਿਸੇ ਉਹਨੂੰ ਸ਼ਰਮ ਬੂਟੀ ਆਖਣਾ ਕਿਸੇ ਲਾਜਵੰਤੀ।

...ਕੀ ਪਤਾ, ਕੀ ਕੁਝ ਬਾਕੀ ਏ, ਕਿੰਨਾਂ ਕੁਝ ਬਦਲ ਗਿਆ ਹੈ, ਚੇਤੇ ਦੀਆਂ ਨਜ਼ਰਾਂ ਵਿਚ ਤਾਂ ਸਭ ਕੁਝ ਉਵੇਂ ਦਾ ਹੀ ਦਿਸਦਾ ਹੈ। ਉਂਜ ਅਸਾਂ ਵੀ ਤੇ ਧਾਰਮਿਕ ਸਥਾਨਾਂ ਤੱਕ ਸੰਗਮਰਮਰ ਥੱਪਣ ਦੀ ਹੋੜ ਵਿਚ ਪੁਰਾਤਨ ਯਾਦਗਾਰਾਂ ਨੂੰ ਨੇਸਤੋ-ਨਬੂਦ ਕਰਕੇ ਰੱਖ ਦਿੱਤਾ ਹੈ।

ਸੰਤਰੇ-ਮਾਲਟੇ ਦਾ ਬਗ਼ੀਚਾ-ਇਕ ਪਾਸੇ ਆਡ 'ਤੇ ਟਾਹਲੀਆਂ ਦੀ ਕਤਾਰ...ਸਾਡੇ ਹੱਥੀਂ ਲਾਏ ਹੋਏ ਜਾਮਨੂੰ ਤੇ ਬੇਰੀਆਂ ਵਿਚਕਾਰ ਸੁਖਚੈਨ ਦਾ ਵੱਡਾ ਬੂਟਾ, ਜਿਦ੍ਹੀ ਦਾਤਣ ਕੀਤਿਆਂ ਸਾਰਾ ਦਿਨ ਮੂੰਹ ਖੁਸ਼ਬੋ ਨਾਲ ਭਰਿਆ ਰਹਿੰਦਾ। ਮੈਂ ਇਕ ਦਿਨ ਜਾਮਣੂੰ ਤੋਂ ਟਾਹਣੀ ਸਮੇਤ ਹੇਠਾਂ ਆ ਪਿਆ। ਟਾਹਣੀ ਦੇ ਉਤੇ ਡਿਗਣ ਕਰਕੇ ਸੱਟ ਤੋਂ ਬਚਾਅ ਹੋ ਗਿਆ।

ਸਾਡੇ ਪਿੰਡ ਈਸਾਈਆਂ ਦਾ ਵੇਹੜਾ ਵੱਖਰਾ ਈ ਸੀ। ਏਹਨਾਂ ਵਿਚ 'ਰਹਿਮਤ' ਗੌਣ ਵਾਲਾ ਸਾਡੇ ਮਾਲ ਨੂੰ ਪੱਠੇ ਪਾ ਦੇਂਦਾ ਤੇ ਰਹਿੰਦਾ ਵੀ ਸਾਡੇ ਖੂਹ ਤੇ। ਸਾਡੇ ਜੱਟਾਂ ਤੇ ਈਸਾਈਆਂ ਦੇ ਵੇਹੜਿਆਂ ਵਿਚ ਡਾਂਗ-ਸੋਟਾ ਚਲਦਾ ਰਹਿਣਾ। ਹੋਰ ਕੌਮਾਂ ਨਹੀਂ ਸਨ ਲੜਦੀਆਂ। ਇਕ ਦਿਨ ਅਸੀਂ ਖੂਹ ਦੇ ਨੇੜੇ ਤਖ਼ਤਪੋਸ਼ਾਂ ਤੇ ਬੈਠੇ ਸਾਂ, ਕੱਕੂ ਈਸਾਈ ਦੀ ਵਹੁਟੀ ਨੰਗੇ ਸਿਰ ਭੱਜੀ ਆਈ.... 'ਸਿੰਘ ਜੀ ਭੱਜਿਓ! ਮੇਰੇ ਬੰਦੇ ਨੂੰ ਸ਼ਾਨੇ ਕੇ ਛੱਲੀਆਂ ਵਾਂਗੂੰ ਕੁੱਟਣ ਡਹੇ ਹੋਏ ਨੇ।" ਕਈ ਜਣੇ ਬੈਠੇ ਹੋਏ ਸਨ, ਜੁੱਤੀਆਂ ਪਾ ਕੇ ਭੱਜੇ, ਪਰ ਸਿੰਘ ਜੀ ਨੰਗੇ ਪੈਰੀਂ ਕੁਹਾੜੀ ਫੜ ਕੇ ਜਾ ਦਾਬਾ ਮਾਰਿਆ..." ਓਏ ਮੂਰਖੋ ਛੱਡੋ ਮੁੰਡੇ ਨੂੰ।" ਕਿਸੇ ਹੋਰ ਕਹਿ ਦਿੱਤਾ-ਸਿੰਘ ਜੀ ਆ ਗਏ। ਕੁੱਟਣ ਵਾਲੇ ਚਾਰੇ ਡਾਂਗਾਂ ਸੁਟ ਕੇ ਭੱਜ ਗਏ। ਕੱਕੂ ਉਠ ਕੇ ਕੱਪੜੇ ਝਾੜਦਾ ਸਿੰਘ ਜੀ ਦੇ ਪੈਰੀਂ ਆ ਪਿਆ।" ਅੱਜ ਤੁਸਾਂ ਮੈਨੂੰ ਬਚਾਅ ਲਿਆ, ਪਰ ਹੁਣ ਏਹ ਨਹੀਂ ਮੈਥੋਂ ਬਚਦੇ। ਏਹਨਾਂ ਮੈਨੂੰ ਧੋਖੇ ਨਾਲ ਢਾਅ ਲਿਆ...ਨਹੀਂ ਤਾਂ ਮੈਂ ਚੌਹਾਂ ਦੇ ਗਿੱਟੇ ਸੇਕਦਾ।" ਉਹਦੀ ਘਰ ਵਾਲੀ ਘੁੰਢ ਕੱਢ ਕੇ, "ਸਿੰਘ ਜੀ! ਇਹਨੂੰ ਝਿੜਕੋ, ਇਹ ਲੜਾਈਆਂ ਤੋਂ ਨਹੀਂ ਮੁੜਦਾ।" ਬਾਪੂ ਜੀ ਨੇ ਪੋਲਾ ਜਿਹਾ ਧੱਪਾ ਕੱਕੂ ਦੀ ਧੌਣ ਤੇ ਮਾਰ ਕੇ ਆਖਿਆ, "ਉਹ ਬਹੁਤੇ ਨੇ, ਤੂੰ ਇਕੱਲਾ ਹੈਂ..ਟਾਲਾ ਵੱਟ ਜਾਇਆ ਕਰ।"

ਅੱਜ ੭ ਅਪ੍ਰੈਲ ੨੦੦੭ ਹੈ। ਕਿਸੇ ਕੰਮ ਮਨੀ ਮਾਜਰੇ ਆਇਆ ਬੈਠਾ ਹਾਂ। ਪਿੱਛੇ ਪਿੰਡ ਬੁੱਢੀ ਮਾੜੀ ਬਲੀ ਸਿੰਘ ਨੂੰ ਫੋਨ ਕੀਤਾ ਹੈ-ਮਾਸਟਰ ਜੀ ਸਮੇਤ ਕਲ੍ਹ ਨੂੰ ਦੋਵੇਂ ਅੰਮ੍ਰਿਤਸਰ ਪਹੁੰਚ ਜਾਓ। ਮੈਂ ਬੱਸ ਅੱਡੇ ਤੇ ਮਿਲ ਪਵਾਂਗਾ। ਬਲੀ ਸਿੰਘ ਦੱਸਿਆ-ਮਾਸਟਰ ਜੀ ਦਾ ਕੱਚ-ਪੱਕ ਹੈ। ਮੈਂ ਫੋਨ ਤੇ ਹੀ ਖਰਵਾ ਜਿਹਾ ਆਖਿਆ, ਜੇ ਮਾਸਟਰ ਜੀ ਨਹੀਂ ਔਂਦੇ, ਤੂੰ ਇਕੱਲਾ ਈ ਆ। ਜੇ ਤੂੰ ਵੀ ਨਾ ਆਇਓਂ, ਮੈਂ ੯ ਤਰੀਕ ਨੂੰ, ਕੱਲੇ ਈ ਲਾਹੌਰ ਨੂੰ ਚਲੇ ਜਾਣਾ ਹੈ।... ਤੇ ਫੋਨ ਰੱਖ ਦਿੱਤਾ।

ਜਾਪਦਾ ਏ, ਏਹ ਸੌਂਤੇ ਨੇ ਏਨੇ ਚਿਰ ਬਾਅਦ ਵੀ ਆਪਣੀ ਹਿੰਡ ਨਹੀਂ ਛੱਡੀ।

ਮਹਾਂ ਮੁਸਾਫ਼ਰ ਜਗਤ ਗੁਰੂ ਬਾਬਾ ਨਾਨਕ ਜੀ ਨੇ ਸ਼ੇਖ਼ ਫ਼ਰੀਦ ਜੀ ਦੇ ਪੰਜਾਬੀ ਵਿਚ ਆਖੇ ਸਲੋਕ, ਏਨੇ ਪਸੰਦ ਕੀਤੇ ਕਿ ਉਹਨਾਂ ਦਾ ਉਤਾਰਾ ਪੰਜਵੇਂ ਨਾਨਕ ਤੱਕ ਪੁੱਜਦਾ ਕੀਤਾ। ਜੋ ਸਰਬ ਸਾਂਝੇ ਸ੍ਰੀ ਆਦਿ ਗਰੰਥ ਸਾਹਿਬ ਵਿਚ ਸ਼ਾਮਲ ਕੀਤਾ ਗਿਆ।

ਪਿਛਲੇ ਸਾਲ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਨਿੱਚਲੇ ਡਾਇਰੈਕਟਰ ਸੀ.ਆਰ.ਮੁਦਗਿਲ ਨੂੰ ਪਤਾ ਚੱਲਿਆ ਕਿ ਹਾਂਸੀ ਵਿਚ ਸ਼ੇਖ਼ ਫਰੀਦ ਜੀ ਨੇ ਬਾਰਾਂ ਵਰ੍ਹੇ ਕਰੜਾ ਤੱਪ ਕੀਤਾ ਹੈ। ਕਹਿਣ ਲੱਗੇ, "ਜਿੱਥੇ ਸ਼ੇਖ਼ ਜੀ ਨੇ ਚਾਲੀ ਦਿਨ ਚਿਲ੍ਹਾ ਕੱਟਿਆ, ਉਹਦਾ ਨਾਂ 'ਫਰੀਦਕੋਟ' ਹੋ ਗਿਆ...ਤੇ ਜਿਥੇ ਬਾਰਾਂ ਸਾਲ ਘਾਲ ਕੀਤੀ, ਉਹਦਾ ਕਿਸੇ ਨੂੰ ਚੇਤਾ ਈ ਨਹੀਂ।"

ਖ਼ੈਰ! ਦਿਨ ਮਿੱਥ ਕੇ ਮੇਲਾ ਕੀਤਾ ਗਿਆ ਅਤੇ ਸ਼ੇਖ਼ ਜੀ ਦੇ ਨਾਮ ਤੇ ਹਰਿਆਣਾ ਸਰਕਾਰ ਵਲੋਂ ਇਕਵੰਜਾ ਹਜ਼ਾਰ ਦਾ ਐਵਾਰਡ ਐਲਾਨ ਹੋ ਗਿਆ।

ਇਸ ਵਰ੍ਹੇ ਦੇ ਸ਼ੁਰੂ ਵਿਚ ਮੇਲਾ ਮਨਾਣ ਵਾਸਤੇ, ਪਾਕਿਸਤਾਨੋਂ ਵੀ ਦਸ-ਬਾਰਾਂ ਮਿੱਠੇ ਮਿੱਤਰਾਂ ਦਾ ਗਰੁੱਪ ਸ਼ਾਮਲ ਹੋਇਆ। ਸਿਖਰ 'ਤੇ ਆਏ ਚੌਦ੍ਹਵੀਂ ਦੇ ਚੰਨ ਵਲ ਉਂਗਲ ਕਰਕੇ ਕਿਸੇ ਆਖਿਆ, "ਕੇਡਾ ਸੋਹਣਾ ਚੰਨ ਹੈ।" ਮੇਰੇ ਵਰਗੇ ਭੁੱਖੇ ਨੇ ਤੱਤ ਫੱਟ ਮੋੜ ਪਾਇਆ, "ਰੋਟੀ ਵਰਗਾ ? ਗੋਲ-ਮਟੋਲ ਹੈ।" ਮੈਂ ਤੇ ਮਾਸਟਰ ਜੀ ਨੇ ਸਾਰਿਆਂ ਦੇ ਸਾਹਮਣੇ ਖਲੋ ਕੇ ਹਾੜ੍ਹਾ ਕੀਤਾ-"ਕੋਈ ਕੁਝਰਾਂ ਵਾਲਿਓਂ ਵੀ ਆਇਐ ?"

ਚੰਨ ਤੇ ਰੋਟੀ ਦਾ ਟੁਕੜਾ ਨਹੀਂ ਸੀ ਬਣਿਆ, ਪਰ ਸਾਡੀ ਕਿਸਮਤ ਦਾ ਚੰਨ ਚਮਕ ਪਿਆ! ਇਕ ਹੰਸ਼ਾਸ਼-ਬੱਸ਼ਾਸ਼ ਨੌਜਵਾਨ, ਸਿਰ ਤੇ ਚਿੱਟੇ ਵਾਲਾਂ ਦੀ ਜਿਵੇਂ ਵਿੱਗ ਸਜਾਈ ਹੋਵੇ, ਜਿਵੇਂ ਪੀਰਾਂ-ਫ਼ਕੀਰਾਂ ਦੇ ਸਿਰ ਦੁਆਲੇ ਨੂਰ ਦਾ ਘੇਰਾ ਵਲਿਆ ਹੋਵੇ...ਰਹਿਮਤ ਦੇ ਫ਼ਰਿਸ਼ਤੇ ਵਾਂਗ ਦੋਏ ਬਾਹੀਂ ਉੱਚੀਆਂ ਕਰਕੇ ਵਧਿਆ ਆਇਆ।

"ਆਓ, ਮੈਂ ਹਾਂ ਕੁਝਰਾਂਵਾਲੇ ਤੋਂ।" ਸਾਨੂੰ ਦੋਹਾਂ ਨੂੰ ਇਕੋ ਵਲੇਵੇਂ 'ਚ ਸਮੇਟਦਾ ਹੋਇਆ ਇੰਜ ਲੱਗਿਆ ਜਿਵੇਂ ਸਾਡੇ ਸ਼ਹਿਰ

ਪੁਚਾ ਕੇ ਹੀ ਬਾਹੀਂ ਢਿੱਲੀਆਂ ਕਰੇਗਾ।

ਆਪਣੇ ਵਰਗਾ ਖੂਬਸੂਰਤ ਨਾਂਅ 'ਜ਼ਾਹਿਦ ਮੁਮਤਾਜ਼' ਦੱਸਕੇ ਮੋਬਾਇਲ ਨੰਬਰ ਲਿਖਾਇਓ ਸੁ-ਪਈ ਲਾਹੌਰੋਂ ਫੋਨ ਕਰ ਕੇ ਸਮਝ ਲਿਓ, ਤੁਹਾਡੇ ਕੋਲ ਈ ਖਲੋਤਾ ਵਾਂ। ਇਕ ਲੰਬੇ ਤੜੰਗੇ ਅਕਾਲੀ ਜਿਹੇ ਸਿੱਖ ਨੂੰ ਮਿਲਾ ਕੇ ਆਖਣ ਲੱਗਾ, "ਪਾਸਪੋਰਟ ਇਸਨੂੰ ਦੇ ਦਿਓ, ਵੀਜ਼ੇ ਲੱਗ ਜਾਣਗੇ।" ਜਦੋਂ ਅਸੀਂ ਉਸਨੂੰ ਥਾਂ-ਪਤਾ ਪੁੱਛਿਆ, ਕਹਿੰਦਾ-ਹਰਭਜਨ ਸਿੰਘ ਬਰਾੜ, ਖਾਲਸਾ ਕਾਲਜ ਸਾਹਵੇਂ ਅੰਮ੍ਰਿਤਸਰ। ਮਾਸਟਰ ਜੀ ਨੇ ਸਵਾਲ ਦਾਗਿਆ-ਬਰਾੜ ਨਾਲ ਬਰਨਾਲਾ ਬਠਿੰਡਾ ਤਾਂ ਜੁੜ ਸਕਦਾ ਹੈ...ਅੰਮ੍ਰਿਤਸਰ ਦਾ ਜੋੜ ਜੁੜਿਆ ਨਹੀਂ। ਸਾਡੇ ਕੋਲ ਜਿਹਾ ਹੋ ਕੇ ਆਂਹਦਾ-"ਓ ਬਾਬਿਓ, ਮੈਂ ਆਪਣੀ ਘਰ ਵਾਲੀ ਮਗਰ ਤੁਰਿਆ ਜਾਂਦਾ ਅੰਮ੍ਰਿਤਸਰ ਅੱਪੜ ਗਿਆਂ।" ਜ਼ੋਰ ਦੇ ਠਹਾਕੇ ਬਾਦ ਮੈਂ ਬਰਾੜ ਦਾ ਪਤਾ ਵੀ ਲਿਖ ਲਿਆ।

ਅੱਖ ਪਲਕਾਰੇ ਵਿਚ ਦੁਨੀਆ ਫਿਰ ਔਣ ਵਾਲਾ, ਮਨ ਹਿੰਦੂ ਚੱਕ ਦੀਆਂ ਗਲੀਆਂ ਵਿਚ ਫਿਰੀ ਜਾਂਦਾ ਏ। ਸੁਪਨੇ ਤਾਂ ਪਹਿਲਾਂ ਵੀ ਪਿੰਡ ਦੇ ਈ ਔਂਦੇ ਸਨ ਪਰ ਹੁਣ ਤਾਂ ਸੁੱਤਿਆਂ-ਜਾਗਦਿਆਂ ਓਥੇ ਈ ਗੇੜੇ ਕੱਢਣ ਲੱਗ ਪਿਆ। ੭ ਨੂੰ ਜਲੰਧਰ 'ਵਰਿਆਮ' ਕੋਲ, ੮ ਨੂੰ ਅੰਮ੍ਰਿਤਸਰ ਬਰਾੜ ਦੇ ਘਰੋਂ ਵੀਜ਼ੇ ਲੱਗੇ ਪਾਸਪੋਰਟ ਲੈ ਕੇ ਬੱਸ ਅੱਡੇ ਤੇ ਆ ਬੈਠਾ। ਕੁਝ ਦਿਨ ਪਹਿਲਾਂ ਹੀ ਆ ਬਹਿਣ ਕਰਕੇ ਬੱਸ ਹਾਰਨਾਂ ਦਾ ਬੜਾ ਸ਼ੋਰ ਹੰਢਾਇਆ। ਜੇਹੜੇ ਮੇਜ਼ ਤੇ ਬੈਠਾ ਸਾਂ, ਕੋਲ ਇਕ ਪਾਲਸ਼ ਵਾਲਾ ਮੁੰਡਾ ਬੈਠਾ ਸੀ। ਏਹਦੇ ਕੋਲ ਔਣ ਵਾਲੇ ਕਈ ਕਿਸਮਾਂ ਦੇ ਲੋਕ ਵੇਖੇ। ਕੋਈ ਦੋ ਰੁਪੈ ਦੇਣ ਤੋਂ ਝਗੜਾ ਕਰਕੇ, ਇਕ ਹੀ ਦੇ ਕੇ ਤੁਰ ਗਿਆ। ਕੋਈ ਪੰਜ ਰੁਪੈ ਮੰਗਿਆਂ ਵੀਹ ਸੁਟ ਕੇ ਚਲਾ ਗਿਆ। ਜੇ ਇਸ ਇਕ ਘੰਟੇ ਦਾ ਵੇਰਵਾ ਲਿਖਣਾ ਸ਼ੁਰੂ ਕਰ ਦਿਆਂ ਤਾਂ ਕਈ ਸਫ਼ੇ ਭਰੇ ਜਾਣਗੇ। ਪਰ ਨਹੀਂ ਮੈਂ ਤਾਂ ਪਾਕਿਸਤਾਨ ਜਾਣਾਂ ਏਂ...ਏਥੇ ਰਸਤੇ ਵਿਚ ਉਲਝ ਗਿਆ ਤਾਂ ਓਥੇ ਕਿਵੇਂ ਪੁੱਜਾਂਗਾ।

ਤਿੰਨ ਕੁ ਵਜੇ ਮਾਸਟਰ ਅਮਰੀਕ ਸਿੰਘ ਜੀ ਤੇ ਬਲੀ ਸਿੰਘ ਨੂੰ ਆਇਆਂ ਵੇਖ ਕੇ ਚਾਅ ਚੜ੍ਹ ਗਿਆ। ਥ੍ਰੀਵੀਲਰ ਤੇ ਗੁਰਦੁਆਰਾ ਪਲਾਹ ਸਾਹਿਬ ਨੇੜੇ ਸੂਬਾ ਮੋਹਕਮ ਸਿੰਘ ਜੀ ਦੇ ਘਰ ਅਣ-ਅਰਜੇ ਚਰਨ ਪਾਣ ਦੀ ਕਿਰਪਾ ਕੀਤੀ। ਏਹ ਸ੍ਰੀ ਸਤਿਗੁਰੂ ਰਾਮ ਸਿੰਘ ਦੀ ਵਡਿਆਈ ਹੈ ਕਿ ਨਾਮਧਾਰੀ ਦੇ ਘਰ ਕੁਵੇਲੇ ਵੀ ਕੋਈ ਸਾਡੇ ਵਰਗਾ ਵੇਹਲਾ ਆ ਧਮਕੇ ਤਾਂ ਜੀ ਆਇਆਂ ਦਾ ਭਰਵਾਂ ਹੁੰਗਾਰਾ ਮਿਲਦਾ ਹੈ।

੧੯੫੭ ਦੀ ਗੱਲ ਚੇਤੇ ਆ ਗਈ ਹੈ-ਚੂਹਾਣ ਕੇ ਤੋਂ ਦੋ ਮੱਝਾਂ ਖਰੀਦ ਕੇ ਪਿੰਡ ਦੇ ਇਕ ਮੁੰਡੇ ਬਲਕਾਰ ਸਿੰਘ ਸਣੇ 'ਤਪੇ' ਨੂੰ ਤੁਰ ਪਏ। ਰਸਤੇ ਵਿਚ ਸ਼ਾਇਦ ਸਾਨੂੰ ਢਿੱਲਵੀਂ ਦੁਪਹਿਰਾ ਹੋ ਗਿਆ। ਦਲੀਆ ਦਾਣਾ ਸਾਡੇ ਕੋਲ ਹੈਗਾ ਸੀ। ਕਈ ਵੱਡੀਆਂ ਵੱਡੀਆਂ ਡਿਓੜੀਆਂ ਵਿਚੋਂ ਸਾਨੂੰ ਟੋਕਰੀ ਤੂੜੀ ਤੋਂ ਜਵਾਬ ਮਿਲਿਆ। ਇਕ ਦਰਖਤ ਹੇਠ ਖਲੋ ਕੇ ਅਸਾਂ ਪਿੰਡ ਨੂੰ ਬੁਰਾ-ਭਲਾ ਬੋਲਣਾ ਸ਼ੁਰੂ ਕਰ ਦਿੱਤਾ। ਕੋਲੋਂ ਲੰਘਦਿਆਂ 'ਚੋਂ ਕੋਈ ਵੀ ਸੁਣ ਕੇ ਕੁਸਕਿਆ ਨਾ। ਇਕ ਘਰੋਂ ਕੂੜਾ ਸੁੱਟਣ ਆਈ ਬੀਬੀ ਨੇ ਸੁਣ ਸਮਝ ਕੇ ਆਖਿਆ, "ਵੀਰਨੋਂ, ਪਿੰਡ ਦੇ ਪਰਲੇ ਪਾਸੇ ਇਕ ਤਖਾਣਾਂ ਕੂਕਿਆਂ ਦਾ ਘਰ ਹੈ, ਓਥੇ ਤੁਹਾਨੂੰ ਤੂੜੀ-ਦਾਣਾ-ਰੋਟੀ-ਪਾਣੀ ਸਭ ਕੁਝ ਮਿਲੇਗਾ।"

ਸੂਬਾ ਜੀ ਨੇ ਰਿਸ਼ਤੇਦਾਰਾਂ ਨਾਲੋਂ ਵਧ ਆਦਰ ਸੇਵਾ ਕੀਤੀ ਦੋ ਦਿਨ ਪਹਿਲਾਂ ਮੈਂ ਫੋਨ ਤੇ ਪਾਕਿਸਤਾਨੀ ਕਰੰਸੀ ਵਟਾਣ ਵਾਸਤੇ ਬੇਨਤੀ ਕੀਤੀ ਸੀ, ਓਹ ਵੀ ਮਿਲ ਗਈ। ੧੯ ਤਰੀਕ ਸਵੇਰ ਦਾ ਲੰਗਰ ਡਟ ਕੇ ਛਕਣ ਬਾਅਦ ਅੱਠ ਵਜੇ ਸਟੇਸ਼ਨ ਨੇੜੇ ਜੀ.ਟੀ.ਰੋਡ ਤੇ ਸੂਬਾ ਜੀ ਨੂੰ ਕਾਰ ਸਮੇਤ ਵੇਹਲਿਆਂ ਕੀਤਾ ਕਿ ਹੋਰ ਕੰਮਕਾਰ ਵੀ ਕਰ ਸਕਣ। ਹੋਰ ਕੰਮ ਸੀ-੧੪-੧੫ ਅਪ੍ਰੈਲ ਸ੍ਰੀ ਭੈਣੀ ਸਾਹਿਬ ਸੰਗਤਾਂ ਨੂੰ ਮੇਲੇ ਤੇ ਪੁਚਾਣ ਦਾ।

ਅੰਮ੍ਰਿਤਸਰੋਂ ਲੋਕਲ ਬੱਸ ਅਟਾਰੀ ਤੱਕ ਹੀ ਜਾਂਦੀ ਹੈ। ਅੱਗੋਂ ਵਾਘਾ ਬਾਡਰ ਤੱਕ ਦੋ ਕਿਲੋਮੀਟਰ ਰਿਕਸ਼ਾ ਤੇ ਜਾਣਾ ਪਿਆ। ਜੇ ਬਾਡਰ ਤੱਕ ਟੈਕਸੀ ਜਾ ਸਕਦੀ ਹੈ ਤਾਂ ਬੱਸ ਕਿਉਂ ਨਹੀਂ ਜਾ ਸਕਦੀ? ਖ਼ੈਰ, ਅਸਾਂ ਚਾਅ ਵਿਚ ੪੫ ਬੱਸ ਵਾਲੇ ਨੂੰ ਅਤੇ ੩੦ ਰਿਕਸ਼ੇ ਵਾਲਿਆਂ ਨੂੰ ਦਿੱਤੇ। ਵਾਘੇ ਅਜੇ ਰਿਕਸ਼ੇ ਵਿਚੋਂ ਉੱਤਰੇ ਵੀ ਨਹੀਂ ਸਾਂ ਕਿ ਇਕ ਨੰਬਰ ਦੇ ਦੁਕਾਨਦਾਰ ਨੇ ਸਾਡੇ ਬੈਗ ਰਿਕਸ਼ਿਆਂ ਤੋਂ ਆਪੇ ਲਾਹ ਕੇ ਆਪਣੇ ਮੇਜ਼ਾਂ ਤੇ ਟਿਕਾ ਲਏ। ਸਾਡੇ ਚਾਹ-ਪਾਣੀ ਵਲੋਂ ਨਿਰਾਸ਼ ਹੋ ਕੇ ਉਸ ਨੇ ਆਖਿਆ-ਐਹ ਪਿਛਲੀ ਦੁਕਾਨ ਤੋਂ ਕਰੰਸੀ ਵਟਾ ਲਓ। ਸਾਡੀ ਚੁੱਪ ਤੋਂ ਖਿਝ ਕੇ ਆਂਹਦਾ-ਪਾਸਪੋਰਟ ਵਿਖਾਓ...ਕਿਤੇ ਰੇਲ ਤੇ ਜਾਣਾ ਨਾ ਲਿਖਿਆ ਹੋਵੇ? ਅਸਾਂ ਵੀ ਓਵੇਂ ਹੀ ਆਖਿਆ-ਸਾਨੂੰ ਪਤਾ ਏ ਕਿਵੇਂ ਜਾਣਾਂ ਹੈ...ਤੂੰ ਬਹੁਤੀ ਲੀਡਰੀ ਨਾ ਝਾੜ।

ਦਸ ਵਜੇ ਕਾਊਂਟਰ ਤੇ ਗਏ ਤਾਂ ਉਹਨਾਂ ਇਕ ਫਾਰਮ ਦੇ ਕੇ ਆਖਿਆ-ਭਰ ਲਿਆਓ। ਮੈਂ ਆਖਿਆ-ਮੈਨੂੰ ਤੇ ਬਰੀਕ ਹਿੰਦੀ ਅੰਗਰੇਜ਼ੀ ਸਮਝ ਨਹੀਂ ਔਂਦੀ, ਆਪੇ ਭਰ ਲਓ। ਮੈਂ ਦਸਖ਼ਤ ਕਰ ਦਿੱਤੇ ਹਨ, ਕਹਿਣ-ਫ਼ੀਸ ਲੱਗੇਗੀ। ਕਿਹਾ, ਜੋ ਸਰਕਾਰੀ ਹੋਇਗੀ, ਦੇ ਦਿਆਂਗੇ। ਤਾਂ ਹੀ ਭਾਈ ਲਾਲ ਜੀ, ਹਜ਼ੂਰੀ ਰਾਗੀ, ਚੂਲਾ ਟੁੱਟਣ ਕਰਕੇ ਵੀਲਚੇਅਰ ਤੇ, ਚਾਰ ਪੰਜ ਸਾਥੀਆਂ ਸਣੇ ਆ ਪਹੁੰਚੇ। ਕਹਿਣ ਲੱਗੇ-ਭੈਣੀ ਸਾਹਿਬ ਦਰਸ਼ਨ ਮੇਲਾ ਕਰਕੇ ਆਏ ਹਾਂ। ਬਿਨਾਂ ਫੀਸੋਂ ਸਾਡੇ ਫਾਰਮ ਭਰਕੇ ਅੱਗੇ ਤੋਰ ਦਿੱਤਾ ਗਿਆ। ਕਸਟਮ ਵਾਲਿਆਂ ਸਾਡੇ ਬੈਗ ਫਿਣਕੇ

ਹੱਦੋਂ ਪਾਰ ਕਰ ਦਿੱਤਾ।

ਮੁਸ਼ਕਿਲ ਤਾਂ ਏਧਰ ਵੀ ਕੋਈ ਨਾ ਆਈ...ਓਧਰ ਤਾਂ ਪਾਸਪੋਰਟ ਦਰਜ ਕੀਤੇ, ਨਗ ਲਿਖੇ, ਕਿਹਾ-ਜਾਓ। ਸ੍ਰ. ਕਲਿਆਨ ਸਿੰਘ ਪੱਤਰਕਾਰ ਮਿਲ ਗਿਆ, ਕਹਿੰਦਾ-ਜਿਵੇਂ ਜੀ ਕਰੇ ਘੁੰਮੋ ਫਿਰੋ...ਬਹੁਤ ਅਜ਼ਾਦੀ ਹੈ। ਬਾਬਿਆਂ ਨੂੰ ਕਿਤੇ ਰੋਕ-ਟੋਕ ਨਹੀਂ।

ਚੈਕਿੰਗ ਏਰੀਏ ਤੋਂ ਬਾਹਰ ਇਕ ਟੈਕਸੀ ਵਾਲੇ ਨੂੰ ਪੁਛਿਆ, ਕਹਿੰਦਾ ੭੦੦ ਲੈਨੇ ਆਂ...ਤੁਸੀਂ ਪੰਜ ਸੌ ਦੇ ਦਿਆ ਜੇ ਲਾਹੌਰ ਦਾ। ਏਨੇ ਚਿਰ ਨੂੰ ਉਥੇ ਆਮ ਚੱਲਣ ਵਾਲੀ ੪ ਨੰਬਰ ਖਟਾਰਾ ਬੱਸ ਆ ਗਈ। ਜਿਸਨੇ ੪੨ ਰੁਪੈ ਨਾਲ ਤਿੰਨਾਂ ਨੂੰ ਲਾਹੌਰ ਪੁੱਜਦਾ ਕਰ ਦਿੱਤਾ। ਅੰਮ੍ਰਿਤਸਰ ਤੋਂ ਲਾਹੌਰ ਤਕ, ਨਜ਼ਰਾਂ ਵੇਖਦੀਆਂ, ਦਿਮਾਗ ਜਾਇਜ਼ਾ ਲੈਂਦਾ ਰਿਹਾ, ਤਿੰਨੇ ਆਪਸ ਵਿਚ ਗੱਲਾਂ ਕਰਦੇ ਗਏ। ਸਾਡੀਆਂ ਬਣਾਈਆਂ ਹੱਦਾਂ ਕਿੰਨਾ ਫਰਕ ਪਾ ਦੇਂਦੀਆਂ ਨੇ। ਓਹੋ ਜ਼ਮੀਨ, ਓਹੋ ਪਾਣੀ, ਏਧਰ ਸਬਜ਼ਰ, ਓਧਰ ਉੱਡਦੀ ਧੂੜ, ਸਕਿਊਰਟੀ ਦਫਤਰਾਂ, ਪਾਰਕਾਂ, ਦੁਕਾਨਾਂ, ਪਿੰਡਾਂ, ਬੱਸ ਤੇ ਚੜ੍ਹਨ ਵਾਲੇ ਮੁਸਾਫ਼ਰਾਂ ਤੱਕ, ਸਾਫ ਦਿੱਸਦਾ ਹੈ। ਲੋਕ ਤਾਂ ਓਹੀ ਪੰਜਾਬੀ ਹਨ, ਬੋਲੀ ਓਹੀ ਪੰਜਾਬੀ ਹੈ, ਹਕੂਮਤਾਂ ਦਾ ਫਰਕ ਹੈ, ਧਾਰਮਕ ਵਿਸ਼ਵਾਸਾਂ ਦਾ ਫਰਕ ਹੈ। ਕਰੀਬ ਹਰ ਇਕ ਦੇ ਗਲ, ਗੁੱਟਾਂ ਤਕ ਬਾਹੀਂ ਵਾਲੀ ਗੋਡਿਆਂ ਤਕ ਲੰਮੀ ਕਮੀਜ਼ ਹੈ। ਕੱਪੜਾ ਥੋੜ੍ਹਾ ਚੰਗਾ ਮੰਦਾ ਹੋ ਸਕਦਾ ਹੈ। ਪੈਂਟ ਜਾਂ 'ਤਹਿਮਦ' ਕਿਸੇ ਵਿਰਲੇ ਦੇ ਲੱਕ ਹੋਇਗਾ। ਆਮ ਤੌਰ ਤੇ ਪਠਾਣੀ ਸਲਵਾਰ ਈ ਚਲਦੀ ਹੈ। ਇਸਲਾਮੀ ਤਰਜ਼ਿ ਜ਼ਿੰਦਗੀ ਦਾ ਨਜ਼ਾਰਾ ਹਰ ਥਾਂ ਨਜ਼ਰ ਦੇਂਦਾ ਹੈ। ਪਰ ਪੰਜਾਬੀ ਸੁਭਾਅ ਦਾ ਖੁਲ੍ਹਾਪਨ ਵੀ ਹਰ ਥਾਂ ਦਿਖਾਈ ਔਂਦਾ ਹੈ।

ਪਾਕਿਸਤਾਨੀ ਸ਼੍ਰੋਮਣੀ ਕਮੇਟੀ ਦੇ ਗੁਰਦੁਆਰੇ ਵਿਚ ਕਮਰਾ ਲੈ ਕੇ ਸਾਮਾਨ ਟਿਕਾਇਆ। ਫਿਰ 'ਯਾਦਗਾਰਿ-ਪਾਕਿਸਤਾਨ' ਵਲ ਫਿਰਨ-ਤੁਰਨ ਚਲੇ ਗਏ। ਬੜੀ ਵਧੀਆ ਸੈਰਗਾਹ ਬਣੀ ਹੋਈ ਹੈ। ਅਸੀਂ ਤ੍ਰੈ ਚਿੱਟੇ ਕੱਪੜਿਆਂ ਤੇ ਚਿੱਟੀਆਂ ਦਾਹੜੀਆਂ ਵਾਲੇ ਜ਼ਰੂਰ ਹੀ ਅਜੂਬਾ ਜਾਪਦੇ ਹੋਵਾਂਗੇ। ਕਿਉਂ ਜੋ ਕਈਆਂ ਨੇ ਸਾਡੀਆਂ ਫੋਟੋ ਖਿੱਚੀਆਂ। ਕਈਆਂ ਨੇ ਸਾਡੇ ਨਾਲ ਖਲੋ ਕੇ ਬੜੇ ਇਸਰਾਰ ਨਾਲ ਫੋਟੋ ਖਿਚਾਈਆਂ। ਇਕ ਪਰਿਵਾਰ ਨੇ, ਬੱਚੇ ਸਾਡੇ ਕੋਲ ਬਿਠਾ ਕੇ ਫੋਟੋ ਖਿੱਚੀਆਂ। ਇੰਜ ਓਥੇ ਹੀ ਅਸਾਂ ਆਪਣੇ ਫ਼ਿਲਮੀ ਕੈਮਰੇ ਨਾਲ ਕੁਝ ਫੋਟੋ ਲਈਆਂ। ਪਰ ਬਾਦ ਸਾਨੂੰ ਸਮਝ ਆਈ ਕਿ ਕੈਮਰਾ ਕੰਮ ਨਹੀਂ ਕਰਦਾ ਪਿਆ! ਸੋਚ ਲਿਆ ਕਿ ਚਲੋ ਏਹ ਵੀ ਇਕ ਫ਼ਾਲਤੂ ਕੰਮ ਸੀ, ਜਿਸ ਤੋਂ ਬਚਾਅ ਹੋ ਗਿਆ।

ਭੁੱਖ ਲੱਗਣ ਤੇ ਫ਼ਲ-ਫਰੂਟ ਕਿਤੋਂ ਨਜ਼ਰ ਨਾ ਆਇਆ। ਕਿਲੇ ਤੋਂ ਮਸਜਿਦ ਤੋਂ ਅੱਗੇ ਜਾ ਕੇ, ਇਕ ਚੌਕ ਵਿਚ ਇਕ ਇਕਲੌਤੀ ਦੁਕਾਨ ਤੇ ਜਾ ਬੈਠੇ। ਖੱਟੇ ਰੰਗ ਦੇ ਮਿੱਠੇ ਖਰਬੂਜ਼ੇ ਖਾਂਦਿਆਂ, ਨਾਮਧਾਰੀ ਸੀਡਜ਼ ਬੰਗਲੌਰ ਦੀ ਯਾਦ ਆ ਗਈ। ਚਾਲੀ ਰੁਪੈ ਕਿਲੋ ਰੇਟ ਨੇ, ਮਿਠਾਸ ਘਟਾਣ 'ਚ ਜਤਨ ਕੀਤਾ... ਸੇਬ ਦੇ ਰੇਟ (੧੨੦ ਰੁਪੈ ਕਿਲੋ) ਨੇ ਤਾਂ ਸੇਬ ਅਸਲੋਂ ਹੀ ਫਿੱਕੇ ਕਰ ਦਿੱਤੇ।

ਬਜ਼ਾਰ ਜਾਣ ਲੱਗਿਆਂ ਦੇਖਿਆ, ਡੇਰੇ ਦੇ ਗੇਟ ਤੇ ਪੀ.ਸੀ.ਓ. ਖੁਲ੍ਹੀ ਹੋਈ ਹੈ। ਜੱਕੋ-ਤੱਕੀ ਕਰਦਿਆਂ, ਹਾਂਸੀ ਮਿਲੇ ਕੁਝਰਾਂ ਵਾਲੇ ਦੇ ਜ਼ਾਹਿਦ ਮੁਮਤਾਜ਼ ਨੂੰ ਫੋਨ ਕਰਨ ਦਾ ਮਨ ਬਣਾਇਆ। ਜੱਕੋ-ਤੱਕੀ ਇਸ ਵਾਸਤੇ ਕਿ ਉਸਨੇ ਆਪਣਾ ਪਿਛੋਕੜ ਹੁਸ਼ਿਆਰਪੁਰ ਦੱਸਿਆ ਸੀ।... ਤੇ ਮੇਰਾ ਨਿੱਜੀ ਤਜਰਬਾ ਇਸ ਸ਼ਹਿਰ ਬਾਰੇ ਇਸ ਤਰ੍ਹਾਂ ਦਾ ਸੀ ਕਿ ਇਕ ਨਾਮਧਾਰੀ ਮਿੱਤਰ ਨੇ, ਇਕ ਕੰਮ ਦੇ ਮਸਲੇ 'ਚ ਮੈਨੂੰ ਏਨਾ ਪ੍ਰੇਸ਼ਾਨ ਕੀਤਾ ਕਿ ਮੈਂ ਓਹਦੇ ਮੂੰਹ ਤੇ ਹੀ ਇੰਜ ਆਖਣ ਤੇ ਮਜਬੂਰ ਹੋ ਗਿਆ ਕਿ-ਸ਼ਹਿਰ ਦਾ ਨਾਂਅ 'ਹੁਸ਼ਿਆਰਪੁਰ' ਏਥੋਂ ਦੇ ਲੋਕਾਂ ਦੀਆਂ ਖ਼ਸਲਤਾਂ ਕਰਕੇ ਹੀ ਪਾਇਆ ਜਾਪਦਾ ਹੈ। ਮੁਮਤਾਜ਼ ਨੇ ਇਹ ਵੀ ਦੱਸਿਆ ਸੀ ਕਿ ਇਸ ਇਲਾਕੇ 'ਚੋਂ ਜਾਣ ਵੇਲੇ ਮੈਂ ਚਾਰ ਕੁ ਮਹੀਨਿਆਂ ਦਾ ਹੀ ਸਾਂ। ਸੋ, ਏਹ ਸੋਚਕੇ ਹੌਸਲਾ ਕਰ ਲਿਆ ਕਿ ਓਹਦੀ ਪਰਵਰਿਸ਼ ਤਾਂ ਕੁਝਰਾਂਵਾਲੇ ਦੀ ਪੌਣ-ਪਾਣੀ ਨਾਲ ਹੋਈ ਹੈ। ਓਹਦਾ ਅਸਰ ਜ਼ਰੂਰ ਹੋਇਆ ਹੋਇਗਾ।...ਤੇ ਫੋਨ ਕੀਤਿਆਂ ਗੱਲ ਠੀਕ ਸਾਬਤ ਹੋ ਗਈ। ਫੋਨ ਤੇ 'ਸਾਧੂ ਸਿੰਘ ਕਿਸਾਨ' ਸੁਣ ਕੇ ਜ਼ਾਹਿਦ ਚੇਤਾ ਕਰਦਾ ਜਾਪਿਆ...ਤਾਂ ਮੈਂ ਆ ਵੇਖਿਆ ਨਾ ਤਾ, ਦੂਸਰਾ ਹਮਲਾ ਕਰ ਦਿੱਤਾ-"ਹਾਂਸੀ ਮੇਲੇ ਦੇ ਕੁਝਰਾਂਵਾਲੀਏ ਬਾਬਿਆਂ ਦਾ ਚੇਤਾ ਕਰੋ!" ਬਸ ਫਿਰ ਕੀ ਸੀ, ਮੁਮਤਾਜ਼ ਆਪਣੇ ਅਸਲੀ ਰੰਗ ਵਿਚ ਆ ਗਿਆ, ਜੇਹੜੇ ਰੰਗ ਨੇ ਛੇਵੇਂ ਦਿਨ ਵਿਛੜਨ ਵੇਲੇ ਸਾਨੂੰ ਹੰਝੂਆਂ ਦੇ ਰੰਗ ਵਿਚ ਡੋਬ ਦਿੱਤਾ। ਉਹ ਵਕਤ ਚੇਤੇ ਆ ਕੇ ਹੁਣ ਵੀ ਅੱਖਾਂ ਸਿੱਲ੍ਹੀਆਂ ਹੋ ਗਈਆਂ ਨੇ। ਫੋਨ ਤੇ ਪੁੱਛਦਾ, "ਕਿਥੇ ਕੁ ਖਲੋਤੇ ਓ?" ਅਸਾਂ ਲਾਹੌਰ ਗੁਰਦੁਆਰੇ ਦਾ ਗੇਟ ਦੱਸਿਆ ਤਾਂ ਕਹਿੰਦਾ-"ਬਸ ਹੁਣ ਕਿਤੇ ਜਾਇਓ ਨਾ... ਮੈਂ ਆਇਆ ਕਿ ਆਇਆ।"

ਅਸਾਂ ਪੀ.ਸੀ.ਓ. ਵਾਲੇ ਨੂੰ ਪੁਛਿਆ, "ਕਿੰਨਾ ਸਫ਼ਰ ਹੈ, ਤੇ ਕਿੰਨਾ ਵਕਤ ਲੱਗੇਗਾ?" ਕਹਿੰਦਾ-"੭੦-੮੦ ਕਿਲੋਮੀਟਰ ਸਫ਼ਰ ਐ...ਰਾਤ ਦਾ ਵਕਤ ਏ, ਦੋ ਘੰਟੇ ਤੋਂ ਵਧ ਈ ਲੱਗਣਗੇ।" ਬਾਜ਼ਾਰੋਂ ਖਰਬੂਜ਼ੇ ਖਾ ਕੇ, ਦੋ ਤਿੰਨ ਸੌਦੇ ਲੈ ਕੇ, ਹਨੇਰੇ ਪਏ ਜਦੋਂ ਵਾਪਸ ਆਏ ਤਾਂ ਗੇਟ ਤੇ ਮੁਮਤਾਜ਼ ਸਾਡੇ ਬਾਰੇ ਹੀ ਪੁੱਛ-ਪੜਤਾਲ ਕਰਦਾ ਪਿਆ ਸੀ।.... *(ਬਾਕੀ ਅਗਲੇ ਅੰਕ ਵਿੱਚ)*

# ਪ੍ਰੀਤਮ ਸਿੰਘ ਕਵੀ

ਇਸ ੨੫ ਮਈ ਨੂੰ ਪਿਤਾ ਜੀ ਨੂੰ ਸਾਡੇ ਕੋਲੋਂ ਵਿਛੜਿਆਂ ੫ ਸਾਲ ਹੋ ਗਏ ਨੇ, ਉਹ ਸਰੀਰ ਕਰਕੇ ਨਾ ਸਹੀ ਪਰ ਆਪਣੀਆਂ ਲਿਖਤਾਂ ਕਰਕੇ ਸਾਡੇ ਨਾਲ ਸਦਾ ਰਹਿਣਗੇ। ਉਨ੍ਹਾਂ ਦੀਆਂ ਸਿੱਖਿਆਵਾਂ ਸਾਨੂੰ ਸਦਾ ਵਧੀਆ ਸੇਧ ਦੇਣਗੀਆਂ।

ਮੈਂ ਭਾਵੇਂ ਬਚਪਨ ਵਿਚ ਤਾਂ ਨਹੀਂ ਉਨ੍ਹਾਂ ਨਾਲ ਰਹੀ ਪਰ ਉਹ ਭੂੰਤਰ ਮੇਰੇ ਕੋਲ ਆ ਕੇ ਬੀਤੇ ਦੀਆਂ ਪੈੜਾਂ, ਲਿਖਿਆ ਕਰਦੇ ਸਨ, ਜਦੋਂ ਜ਼ਰਾ ਕੁ ਵੇਹਲ ਹੋਣਾ ਜਾਂ ਲਿਖਦੇ ਥੱਕ ਜਾਣਾ ਤਾਂ ਆਖਣਾ, "ਚਲੋ ਪੁੱਤਰ ਜੀ ਜੇ ਤੁਹਾਡੇ ਕੋਲ ਟਾਇਮ ਹੈ ਤਾਂ ਆਪਾਂ ਉਸ ਸਾਹਮਣੇ ਵਾਲੀ ਪਹਾੜੀ ਤੇ ਚਲੀਏ, ਉਹ ਮੈਨੂੰ ਰੋਜ਼ ਬੁਲਾਉਂਦੀ ਏ, "ਕਵੀ ਇਕ ਵਾਰੀ ਤੇ ਆ ਮੈਨੂੰ ਸਰ ਕਰ", ਤੇ ਨਾਲੇ ਮੇਰੇ ਨਾਲ ਛੋਟੀਆਂ-ਛੋਟੀਆਂ ਗੱਲਾਂ ਕਰਦੇ ਜਾਣਾ— ਪੁੱਤਰ ਜੀ ਤੁਸੀਂ ਬੜੇ ਹਿੰਮਤੀ ਹੋ, ਆਏ ਗਏ ਨੂੰ ਸਾਂਭਦੇ ਹੋ, ਮੈਨੂੰ ਬੜੀ ਖੁਸ਼ੀ ਹੁੰਦੀ ਹੈ। ਮੇਰਾ ਜਵਾਈ ਵੀ ਕਦੀ ਮੱਥੇ ਵੱਟ ਨਹੀਂ ਪਾਉਂਦਾ। ਆਏ ਗਏ ਨੂੰ ਆਪਣੇ ਘਰ ਹੀ ਰਖਦਾ ਏ। ਪਰਸੰਸਾ ਕਰਨਾ ਜਿਵੇਂ ਉਨ੍ਹਾਂ ਦੇ ਹਿੱਸੇ ਹੀ ਹੋਵੇ, ਕਦੀ ਮੈਂ ਨਹੀਂ ਸੁਣਿਆ ਕਿ ਉਨ੍ਹਾਂ ਕਿਸੇ ਦੀ ਬੁਰਿਆਈ ਕੀਤੀ ਹੋਵੇ।

੧੯੮੪ ਵਿਚ ਦੰਗੇ ਹੋਣ ਕਰਕੇ ਮੈਂ ਸ੍ਰੀ ਭੈਣੀ ਸਾਹਿਬ ਆ ਗਈ। ਆਪਣੀਆਂ ਦੋਵੇਂ ਪੁੱਤਰੀਆਂ ਇਕ ਪੁੱਤਰ ਨਾਲ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਬੜੀ ਕ੍ਰਿਪਾ ਕੀਤੀ। ਅਸੀਂ ਦੋ ਮਹੀਨੇ ਇਥੇ ਹੀ ਰਹੇ, ਗਰੀਬ ਨਿਵਾਜ ਜੀ ਬਚਨ ਕੀਤਾ— "ਕਵੀ ਜੀ ਇਥੇ ਹੀ ਹਨ ਤੇਰੇ ਨਾਨਕੇ ਗਏ ਨੇ, ਕੱਲ੍ਹ ਨੂੰ ਆ ਜਾਣਗੇ", ਮਨ ਨੂੰ ਵੱਡਾ ਹੌਸਲਾ ਹੋਇਆ। ਦੋਵੇਂ ਪਿਤਾ ਮਿਲ ਗਏ, ਉਹ ਮੈਨੂੰ ਬੜਾ ਹੌਸਲਾ ਦਿੰਦੇ ਰਹਿੰਦੇ ਕਿ ਪੁੱਤਰ ਜੀ ਸ਼ੁਕਰ ਏ , ਤੂੰ ਬਚ ਕੇ ਆਪਣੇ ਬੱਚਿਆਂ ਨਾਲ ਆ ਗਈ ਤੇਰਾ ਹਮਰਾਹੀ ਸਿਆਣਾ ਏ ਕੁਝ ਨਾ ਕੁਝ ਜ਼ਰੂਰ ਰੋਟੀ ਲਈ ਹੀਲਾ ਵਸੀਲਾ ਕਰੇਗਾ। ਤੂੰ ਫਿਕਰ ਨਾ ਕਰ, ਉਨ੍ਹਾਂ ਦੇ ਇਨ੍ਹਾਂ ਹੱਲਾਸ਼ੇਰੀਆਂ ਨੇ, ਤੇ ਸਤਿਗੁਰੂ ਸੱਚੇ ਪਾਤਸ਼ਾਹ ਨੇ ਮੈਨੂੰ ਕਦੀ ਹਾਰਨ ਜਾਂ ਡੋਲਣ ਨਹੀਂ ਦਿੱਤਾ।

ਮੈਂ ਉਨ੍ਹਾਂ ਤੋਂ ਸਿੱਖੀਆਂ ਹੋਈਆਂ ਥੋੜ੍ਹੇ ਨੂੰ ਬਹੁਤਾ ਕਰਕੇ ਜਾਣਨ ਦੀਆਂ ਆਦਤਾਂ ਨੂੰ ਆਪਣੇ ਪੱਲੇ ਬੰਨ੍ਹ ਲਿਆ ਤੇ ਅੱਜ ਮੈਂ ਉਨ੍ਹਾਂ ਸਦਕਾ ਵੱਡੀਆਂ ਮੁਸ਼ਕਿਲਾਂ ਵਿਚ ਵੀ ਕਦੀ ਨਹੀਂ ਘਬਰਾਈ। ਨਾਲੇ ਸਤਿਗੁਰੂ ਸੱਚੇ ਪਾਤਸ਼ਾਹ ਮੇਰੇ ਸਦਾ ਅੰਗ-ਸੰਗ ਸਹਾਈ ਨੇ। ਉਨ੍ਹਾਂ ਦੀ ਯਾਦ ਦੀਆਂ ਪਟਾਰੀਆਂ ਵਿਚ ਬੜਾ ਕੁਝ ਏ, ਲਿਖਣ ਲੱਗੋ ਤਾਂ ਮੁੱਕਦਾ ਨਹੀਂ। ੧੯੯੯ ਵਿਚ ਸੱਚੇ ਪਾਤਸ਼ਾਹ ਉਨ੍ਹਾਂ ਨੂੰ ਏਥੇ ਲੈ ਆਏ, ਤਾਂ ਮੈਨੂੰ ਉਨ੍ਹਾਂ ਦੀ ਸੇਵਾ ਦਾ ਹੋਰ ਮੌਕਾ ਮਿਲ ਗਿਆ।

ਉਹ ਕਹਿੰਦੇ ਹੁੰਦੇ ਸਨ, ਪੁੱਤਰ ਜੀ ਸਤਿਗੁਰੂ ਬੜਾ ਬੇਅੰਤ ਹੈ, ਇਹਦੀ ਜੋ ਰਜ਼ਾ ਹੋਵੇ ਉਹ ਹੀ ਕਰਵਾ ਲੈਂਦਾ ਏ ਮੈਨੂੰ ਕਿਵੇਂ ਮੇਰੇ ਦਿੱਲੀ ਵਾਲੇ ਘਰੋਂ ਚੁੱਕ ਲਿਆਏ ਨੇ। ਕਹਿੰਦੇ ਨੇ, ਮੈਂ ਇਕ ਵਾਰੀ ਪਾਤਸ਼ਾਹ ਨਾਲ ਇੰਗਲੈਂਡ ਦੌਰੇ 'ਤੇ ਦੋ ਮਹੀਨੇ ਲਈ ਚਲਾ ਗਿਆ। ਖੂਬ ਪ੍ਰੀਤਮ ਪਿਆਰੇ ਨਾਲ ਮੌਜਾਂ ਮਾਣੀਆਂ। ਜਦੋਂ ਵਾਪਸ ਆਉਂਦਾ ਸੀ ਤਾਂ ਮਨ ਵਿਚ ਆਈ ਮੌਜ ਮਸਤੀ ਤਾਂ ਕਰ ਲਈ, ਹੁਣ ਘਰ ਦੇ ਖਰਚ ਦਾ ਕੀ ਕਰਾਂਗਾ ? ਦਫ਼ਤਰੋਂ ਤਾਂ ਏਸ ਦੋ ਮਹਿਨੇ ਦਾ ਖਰਚ ਨਹੀਂ ਮਿਲਣਾ।

ਸੋ ਮਨ ਵਿਚ ਸੋਚਿਆ ਕਿ ਜੇ ਸੱਚੇ ਪਾਤਸ਼ਾਹ ਕ੍ਰਿਪਾ ਕਰ ਦੇਣ ਮੈਨੂੰ ਹਜ਼ਾਰ ਕੁ ਰੁਪਏ ਦੇ ਦੇਣ ਤਾਂ ਚਲੋ ਸਾਰ ਲਵਾਂਗਾ, ਤਾਹੀਉਂ ਖਬਰ ਕੇ ਅੰਤਰਜਾਮੀ ਜੀ ਕਿਹਾ "ਕਵੀ ਜੇ ਦੋ ਹਜ਼ਾਰ ਦੇ ਦਈਏ ਤਾਂ ਤੇਰਾ ਘਰ ਦਾ ਸਰ ਜਾਏਗਾ ?" ਮੇਰੇ ਮਨ ਵਿਚ ਉਸੇ ਘੜੀ ਮੇਰੀ ਰੁਬਾਈ ਯਾਦ ਆਈ :-

ਮੈਂ ਨਾ ਮੰਗਾਂ, ਮੰਗ ਨਾ ਹੋਵੇ, ਡਰ ਲਗੇ-ਕੀ ਮੰਗਾਂ ?
ਮੇਰੀ ਮੰਗ ਅਧੂਰੀ ਹੁੰਦੀ ਤਾਂ ਹੀ ਮੰਗਣੋਂ ਸੰਗਾਂ ?
ਅਣਮੰਗੇ ਤੂੰ ਸਭ ਕੁਝ ਦੇਵੇਂ, ਵਾਹ ਜੀ ਪ੍ਰੀਤਮ ਮੇਰੇ
ਤੇਰੀ ਬਖਸ਼ ਸੁਰਜੀ ਵੇਖੀ, ਮੈਂ ਬਿਨ ਮੰਗੇ ਚੰਗਾਂ।

ਏਥੇ ਸ੍ਰੀ ਭੈਣੀ ਸਾਹਿਬ ਵਿਚ ਸੱਚੇ ਪਾਤਸ਼ਾਹ ਜੀ ਦੀ ਉਨ੍ਹਾਂ 'ਤੇ ਬੜੀ ਕ੍ਰਿਪਾ ਰਹੀ। ਇਕ ਵਾਰੀ ਸੰਨ ੨੦੦੦ ਵਿਚ ਸੱਚੇ ਪਾਤਸ਼ਾਹ ਜੀ ਅਮਰੀਕਾ ਦੌਰੇ 'ਤੇ ਜਾਣ ਲੱਗਿਆਂ ਰਾਤ ਨੂੰ ਦਰਸ਼ਨ ਦੇਣ ਆਏ, ਕਿ ਮੈਂ ਸਵੇਰੇ ਤੜਕੇ ਚਲੇ ਜਾਣਾ ਹੈ ਇਸ ਲਈ ਮੈਂ ਤੈਨੂੰ ਮਿਲਣ ਆਇਆ ਹਾਂ। ਸੱਚੇ ਪਾਤਸ਼ਾਹ ਆਪ ਮੰਜੇ ਤੇ ਲੰਮੇ ਪਿਆਂ ਨੂੰ ਦੋਵੇਂ ਬਾਂਹ ਤੋਂ ਫੜ ਕੇ ਉਠਾ ਜੱਫੀ ਪਾ ਪਿਆਰ ਕੀਤਾ ਤੇ ਚਲੇ ਗਏ। ਥੋੜ੍ਹੀ ਦੂਰ ਜਾ ਕੇ ਫੇਰ ਵਾਪਸ ਆ ਗਏ। ਬਾਹਰ ਬਰਾਂਡੇ ਵਿਚ ਹਮਰਾਹੀ ਸਾਹਿਬ ਬੈਠੇ ਸਨ, ਉਨ੍ਹਾਂ ਨੂੰ ਕਿਹਾ ਕੇਹਰ, ਕਵੀ ਜੀ ਨੂੰ ਆਖੀਂ ਜਿੰਨੇ ਦਿਨ ਮੈਂ ਬਾਹਰ ਚਲਿਆਂ ਉਨੇ ਦਿਨ ਤੂੰ ਬੁਢਿਆਂ ਨੂੰ ਦਰਸ਼ਨ ਦੇਣ ਜਾਂਵੀਂ, ਜਦੋਂ ਮੈਂ ਇਹ ਗੱਲ ਅੰਦਰ ਜਾ ਕੇ ਦੱਸੀ ਤਾਂ ਅੱਖਾਂ ਭਰ ਗਈਆਂ। ਕਹਿੰਦੇ ਨੇ, ਸਤਿਗੁਰੂ ਦੀ ਕਿਆ ਬਾਤ ਹੈ। ਮੈਨੂੰ ਗਰੀਬ ਨੂੰ ਏਨਾਂ ਮਾਣ ਬਖਸ਼ਿਆ ਏ। ਸਵੇਰ ਹੋਈ ਤਾਂ ਮੈਨੂੰ ਕਹਿਣ ਲੱਗੇ ਪੁੱਤਰ ਜੀ ਚਲੋ ਬਾਬਿਆਂ ਨੂੰ ਮਿਲ ਆਈਏ। ਫਿਰ ਇਹ ਨਿਤ ਕ੍ਰਮ ਸੱਚੇ ਪਾਤਸ਼ਾਹ ਜੀ ਦੇ ਆਉਣ ਤੱਕ ਚੱਲਦਾ ਰਿਹਾ।

ਉਨ੍ਹਾਂ ਦੀਆਂ ਯਾਦਾਂ ਵਿਚੋਂ ਉਨ੍ਹਾਂ ਦੀ ਬਰਸੀ ਤੇ ਏਨਾਂ ਕੁ ਭੇਟ ਕਰ ਰਹੀ ਹਾਂ ਲਿਖਿਆ ਤਾਂ ਕਦੀ ਨਹੀਂ, ਪਰ ਉਨ੍ਹਾਂ ਨੇ ਲਿਖਾ ਹੀ ਲਿਆ ਏ, ਆਪਣੇ ਪਿਆਰ ਸਦਕਾ ਅਸੀਂ ਉਨ੍ਹਾਂ ਦੇ ਦੱਸੇ ਰਾਹਾਂ ਤੇ ਸਦਾ ਚੱਲਣ ਦੀ ਕੋਸ਼ਿਸ਼ ਕਰਦੇ ਰਹਾਂਗੇ।

*—ਕੁਲਵੰਤ ਕੌਰ*
*(ਸਪੁੱਤਰੀ)*
*ਸ੍ਰੀ ਭੈਣੀ ਸਾਹਿਬ (ਲੁਧਿਆਣਾ)*

# ਸੰਤ ਜੋਗਿੰਦਰ ਸਿੰਘ ਜੀ ਗਹੀਰ

ਯੂ.ਕੇ. ਨਿਵਾਸੀ ਸਵ. ਸੰਤ ਜੁਗਿੰਦਰ ਸਿੰਘ ਜੀ ਦਾ ਜਨਮ ਪਿਤਾ ਸ. ਭਗਤ ਸਿੰਘ ਤੇ ਸ੍ਰੀ ਮਾਤਾ ਪ੍ਰੀਤਮ ਕੌਰ ਦੇ ਗ੍ਰਹਿ ਪਿੰਡ ਗੁਮਟਾਲਾ, ਨੇੜੇ ਨੂਰ ਮਹਿਲ, ਜ਼ਿਲ੍ਹਾ ਜਲੰਧਰ ਵਿਖੇ ੨ ਜੁਲਾਈ ੧੯੩੯ ਨੂੰ ਹੋਇਆ ਸੀ। ਆਪ ਜੀ ਦੇ ਦਾਦਾ ਸ. ਨਾਨਕ ਸਿੰਘ ਜੀ ਗਹੀਰ ਬੜੇ ਨਿਤਨੇਮੀ ਤੇ ਸ਼ਰਧਾਵਾਨ ਗੁਰਸਿੱਖ ਸਨ। ਬਚਪਨ ਵਿਚ ਹੀ ਜੋਗਿੰਦਰ ਸਿੰਘ ਨੂੰ ਉਹਨਾਂ ਦੇ ਚਾਚਾ ਸ. ਰੱਖਾ ਸਿੰਘ ਜੀ ਨੇ ਆਪਣਾ ਮੁਤਬੰਨਾ ਪੁੱਤਰ ਬਣਾ ਲਿਆ, ਕਿਉਂਕਿ ਉਹਨਾਂ ਦੇ ਘਰ ਕੇਵਲ ਇੱਕ ਧੀ ਬੀਬੀ ਜੁਗਿੰਦਰ ਕੌਰ ਹੀ ਸੀ। ਸ. ਰੱਖਾ ਸਿੰਘ ਜੀ ਬੜੇ ਸਾਧੂ ਸੁਭਾਅ ਤੇ ਉੱਚ-ਬਿਰਤੀ ਵਾਲੇ ਕਿਰਤੀ ਗੁਰਸਿੱਖ ਸਨ। ਸ. ਰੱਖਾ ਸਿੰਘ ਨੂੰ ਆਪਣੇ ਭਤੀਜੇ ਜੋਗਿੰਦਰ ਸਿੰਘ ਨਾਲ ਬੜਾ ਹੀ ਮੋਹ ਸੀ। ਉਹਨਾਂ ਨੇ ਆਪਣੀ ਸਾਰੀ ਜਾਇਦਾਦ ਮਤਬਨੇ ਪੁੱਤਰ ਦੇ ਨਾਂ ਲਗਾ ਦਿੱਤੀ। ਜੋਗਿੰਦਰ ਸਿੰਘ ਜੀ ਅਗੋਂ ਆਪਣੇ ਪਿਆਰੇ ਸਤਿਕਾਰੇ ਚਾਚਾ ਜੀ ਨਾਲ ਮੋਹ ਕਰਦਾ ਸੀ ਤੇ ਉਹਨਾਂ ਦੀ ਦਿਲੋਂ ਰੱਜ ਸੇਵਾ ਕਰਦਾ ਸੀ। ਚਾਚਾ ਜੀ ਦੇ ਗੁਰਸਿੱਖੀ ਜੀਵਨ ਦਾ ਪ੍ਰਭਾਵ ਜੋਗਿੰਦਰ ਸਿੰਘ ਦੇ ਮੁੱਢਲੇ ਜੀਵਨ ਤੋਂ ਹੀ ਚਾਨਣ ਮੁਨਾਰੇ ਵਾਂਗ ਸਾਬਤ ਹੋਇਆ। ਮੁਢਲੀ ਵਿਦਿਆ ਗੁਮਟਾਲੇ ਦੇ ਸਰਕਾਰੀ ਸਕੂਲ ਵਿਚੋਂ ਅਤੇ ਬਾਅਦ ਵਿਚ ਬਿਲਗਾ ਸ਼ਹਿਰ ਦੇ ਗੁਰੂ ਨਾਨਕ ਸਕੂਲ ਵਿਚੋਂ ਪ੍ਰਾਪਤ ਕੀਤੀ।

੧੯੪੭ ਵਿਚ ਆਪ ਜੀ ਆਪਣੇ ਮਾਤਾ-ਪਿਤਾ ਜੀ ਪਾਸ ਕੈਨੀਆ, ਈਸਟ ਅਫਰੀਕਾ ਦੇ ਸ਼ਹਿਰ ਨੈਰੋਬੀ ਵਿਖੇ ਚਲੇ ਗਏ। ਉਥੇ ਵੀ ਕੁੱਝ ਚਿਰ ਹੋਰ ਵਿਦਿਆ ਪ੍ਰਾਪਤ ਕੀਤੀ। ਆਪ ਜੀ ਕਾਰੋਬਾਰ ਲਈ ਨੈਰੋਬੀ ਆ ਵਸੇ ਤੇ ਡਾਕ ਵਿਭਾਗ ਵਿਚ ਮੋਟਰ ਮਕੈਨਿਕ ਦੀ ਸਰਵਿਸ ਕੀਤੀ। ਆਪ ਜੀ ਬੜੇ ਤਜਰਬੇਕਾਰ ਮੋਟਰ ਵਹੀਕਲ ਇੰਜਨੀਅਰ ਹੋਏ। ਆਪ ਸਿੱਧਾ-ਸਾਧਾ ਗੁਰਸਿੱਖਾਂ ਵਾਲਾ ਜੀਵਨ ਜਿਉਂਦੇ ਸਨ। ਸੰਨ ੧੯੫੨ ਤੋਂ ੧੯੫੯ ਤੱਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫਰੀਕਾ ਦੇ ਚਾਰ ਇਤਿਹਾਸਕ ਦੌਰੇ ਕੀਤੇ। ਹਜ਼ਾਰਾਂ ਪ੍ਰਾਣੀਆਂ ਨੂੰ ਨਾਮ-ਦਾਨ, ਇਸ਼ਨਾਨ ਗੁਰਸਿੱਖੀ ਜੀਵਨ ਦੀ ਵੱਡਮੁਲੀ ਅਮੋਲਿਕ ਦਾਤ ਬਖਸ਼ ਕੇ ਮਾਸ-ਸ਼ਰਾਬ ਦਾ ਤਿਆਗ ਕਰਵਾਇਆ। ਮਹਾਨ ਪਰਉਪਕਾਰੀ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਸ੍ਰੀ ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਉਚਾਰਨ ਕੀਤਾ ਗੁਰ-ਮੰਤਰ ਬਖਸ ਕੇ ਐਸਾ ਨਾਮ ਜਪਾਇਆ ਕਿ ਸਭ ਨੂੰ ਸਾਧੂ ਦੇਵਤੇ ਸੰਤ ਬਣਾ ਦਿੱਤਾ। ਸੰਤ ਜੋਗਿੰਦਰ ਸਿੰਘ ਜੀ ਦੇ ਵੀ ਪੂਰਬਲੇ ਕਰਮ ਜਾਗੇ। ਸ੍ਰੀ ਸਤਿਗੁਰੂ ਜੀ ਨਾਲ ਦੌਰੇ ਤੇ ਆਏ ਹੋਏ ਸ੍ਰੀਮਾਨ ਸੂਬਾ ਦਸੌਂਧਾ ਸਿੰਘ ਜੀ ਨਗਰ ਵਾਲਿਆਂ ਤੋਂ ਭਜਨ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜੀਵਨ ਮੁਕਤੀ ਦਾਤਾ ਜਾਣਦਿਆਂ ਗੁਰਚਰਨੀ ਲੱਗ ਗਏ। ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰਨਾ, ਬਾਣੀ ਪੜਨੀ, ਗੁਰਮੰਤਰ ਦਾ ਰਟਨ-ਭਜਨ ਕਰਨਾ, ਆਪਣਾ ਕਾਰ-ਵਿਹਾਰ ਕਰਦਿਆਂ ਆਪਣੀ ਕਿਰਤ-ਕਮਾਈ ਵਿਚੋਂ ਦਸਵੰਦ ਕੱਢਣਾ ਤੇ ਸਦਾ ਸਾਧ-ਸੰਗਤ ਵਿਚ ਜਾਣਾ। ਬੜੇ ਚਾਅ ਨਾਲ ਗੁਰੂ ਘਰ ਦੀ ਸੇਵਾ ਕਰਨੀ ਇਹੋ ਸੰਤ ਜੀ ਦਾ ਨਿਤ ਕਰਮੀ ਸੀ ਜੋ ਜ਼ਿੰਦਗੀ ਭਰ ਸੰਗ ਨਿਭਿਆ।

ਇੱਕ ਅਨਮੋਲ ਯਾਦ ਨੂੰ ਸੁਣਾਉਂਦਿਆਂ ਸੰਤ ਜੋਗਿੰਦਰ ਸਿੰਘ ਜੀ ਨੇ ਦੱਸਿਆ ਸੀ ਕਿ ਇੱਕ ਵਾਰ ਨੈਰੋਬੀ ਵਿਖੇ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਦੀਵਨ ਵਿੱਚ ਦਰਸ਼ਨ ਦੇ ਰਹੇ ਸਨ। ਮੈਂ ਵੀ ਉਸ ਦੀਵਾਨ ਦੀ ਹਾਜ਼ਰੀ ਭਰ ਰਿਹਾ ਸ੍ਰੀ ਸਤਿਗੁਰੂ ਜੀ ਦੇ ਸਾਹਮਣੇ ਹੀ ਬੈਠਾ ਹੋਇਆ ਸੀ। ਮੇਰੇ ਮਨ ਵਿਚ ਇਕ ਉਮੰਗ ਭਰਿਆ ਫੁਰਨਾ ਆਇਆ ਕਿ ਜੇ ਕਰ ਕਿਰਪਾ ਨਿਧਾਨ ਸਤਿਗੁਰੂ ਜੀ ਆਪਣੇ ਤਨ ਦੀ ਲੋਈ ਮੈਨੂੰ ਬਖਸ਼ ਦੇਣ ਤਾਂ ਮੈਂ ਸਾਰੀ ਉਮਰ ਸਤਿਗੁਰੂ ਜੀ ਦੀ ਅੰਗ ਵਸਤ ਵਜੋਂ ਸੰਭਾਲ ਕੇ ਰੱਖਾਂ। ਮੈਂ ਤੇ ਅਜੇ ਇਹ ਸੋਚਿਆ ਹੀ ਸੀ ਕਿ ਦਿਲਾਂ ਦੀਆਂ ਜਾਨਣ ਵਾਲੇ ਅੰਤਰਯਾਮੀ, ਵੱਡ ਪ੍ਰਤਾਪੀ ਮੁਸਕਰਾਉਂਦੇ ਨਜ਼ਰ ਆਏ ਤੇ ਸਤਿਗੁਰੂ ਜੀ ਆਪਣੇ ਹਜ਼ੂਰੀ ਸੇਵਕ ਸੰਤ ਰਤਨ ਸਿੰਘ ਜੀ ਨੂੰ ਆਪਣੀ ਦੂਸਰੀ ਹੋਰ ਲੋਈ ਲਿਆਉਣ ਲਈ ਹੁਕਮ ਕੀਤਾ। ਮੇਰੇ ਦੇਖਦਿਆਂ-ਦੇਖਦਿਆਂ ਸਤਿਗੁਰੂ ਜੀ ਆਪਣੀ ਪਹਿਲੀ ਲੋਈ ਤਨੋਂ ਲਾਹ ਦਿੱਤੀ। ਮੈਨੂੰ ਹੁਕਮ ਕੀਤਾ। "ਕਾਕਾ ਜੀ, ਲੈ ਤੂੰ ਰੱਖ ਲੈ ਮੇਰੀ ਲੋਈ ਸਾਂਭ ਕੇ"। ਮੈਂ ਖੁਸ਼ੀ ਨਾਲ ਗੱਦ-ਗੱਦ ਹੋ ਉਠਿਆਂ ਤੇ ਸਤਿਗੁਰੂ ਜੀ ਦੀ ਅੰਤਰ ਯਾਮਤਾ ਦਾ ਸਦਾ ਲਈ ਰਿਣੀ ਹੋ ਗਿਆ। ਗਹੀਰ ਜੀ ਨੇ ਇਸ ਪਾਵਨ ਲੋਈ ਨੂੰ ਸਾਰੀ ਉਮਰ ਤੱਕ ਸਤਿਗੁਰਾਂ ਦਾ ਆਸਣ ਵਜੋਂ ਵਿਛਾ ਕੇ ਨਮਸਕਾਰਿਆ। ਇਹ ਦੁਰਲਭ ਗੁਰੂ ਵਸਤ-ਲੋਈ ਹੁਣ ਵੀ ਸੰਤਾਂ ਦੇ ਪ੍ਰੀਵਾਰ ਪਾਸ ਸੰਭਾਲ ਕੇ ਰੱਖੀ ਹੋਈ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੌਥੇ ਅਫਰੀਕਾ ਦੌਰੇ

ਸਮੇਂ ੫ ਅਪ੍ਰੈਲ ੧੯੫੯ ਨੂੰ ਸੰਤ ਜੋਗਿੰਦਰ ਸਿੰਘ ਜੀ ਦਾ ਸ਼ੁਭ ਅਨੰਦ ਕਾਰਜ ਬੀਬੀ ਰਜਿੰਦਰ ਕੌਰ ਸਪੁੱਤਰੀ ਸ੍. ਮੰਗਲ ਸਿੰਘ ਜੀ ਸਭਰਵਾਲ ਅਤੇ ਮਾਤਾ ਬਸੰਤ ਕੌਰ, ਪਿੰਡ ਦੜੇ, ਜ਼ਿਲ੍ਹਾ ਗੁਰਦਾਸਪੁਰ ਨਾਲ ਨੈਰੋਬੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਹੋਇਆ। ਸੰਤ ਜੋਗਿੰਦਰ ਸਿੰਘ ਜੀ ਸਦਾ ਹੀ ਆਪਣੀ ਭਾਰਤ ਫੇਰੀ ਦੌਰਾਨ ਸਭ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਲਈ ਜ਼ਰੂਰ ਜਾਂਦੇ। ਆਪ ਦੇ ਜੀਵਨ ਵਿਚ ਇਕ ਚੰਗੇ ਗੁਰਸਿੱਖ ਸਾਥੀ ਦਾ ਮੇਲ ਹੋਇਆ ਉਹ ਸਨ ਸੱਜਣ ਸਾਥੀ ਸੰਤ ਰਾਮ ਸਿੰਘ ਜੀ ਸ਼ੰਕਰ ਵਾਲੇ ਜੋ ਸਤਿਗੁਰੂ ਜੀ ਦੇ ਬੜੇ ਪ੍ਰੇਮੀ ਅਨਿੰਨ ਭਗਤ, ਬਹੁਤਾ ਸਮਾਂ ਭਜਨ ਬੰਦਗੀ, ਨਾਮ-ਸਿਮਰਨ ਵਿਚ ਹੀ ਗੁਜ਼ਾਰਦੇ ਸਨ। ਇਹ ਦੋਨੋਂ ਸੰਤ ਬੜੇ ਪ੍ਰੇਮੀ ਸੱਤਸੰਗੀ ਗੁਰਭਾਈ ਬਣੇ। ਜਿਥੇ ਜਾਣਾ ਇਨ੍ਹਾਂ ਇਕੱਠਿਆਂ ਨੇ ਹੀ ਜਾਣਾ। ਸਤਿਗੁਰੂ ਦੌਰਿਆਂ ਸਮੇਂ ਇਹਨਾਂ ਨੇ ਸੰਧ ਦਾ ਜੱਲ ਲੈ ਕੇ ਪਹਿਲਾਂ ਹੀ ਹਰ-ਥਾਂ, ਹਰ-ਸ਼ਹਿਰ ਪਹੁੰਚ ਜਾਣਾ ਤੇ ਲੋੜੀਂਦੀ ਤਿਆਰੀ ਕਰਵਾਉਣੀ। ਇਹ ਸੇਵਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫਰੀਕੀ ਦੌਰਿਆਂ ਸੰਨ ੧੯੭੧ ਤੱਕ ਜਾਰੀ ਰਹੀ।

ਸੰਨ ੧੯੭੧ ਵਿਚ ਸੰਤ ਜੋਗਿੰਦਰ ਸਿੰਘ ਜੀ ਨੌਕਰੀ ਤੋਂ ਰੀਟਾਇਰਮੈਂਟ ਪਾ ਕੇ ਪ੍ਰੀਵਾਰ ਸਮੇਤ ਯੂ.ਕੇ. ਆ ਵਸੇ। ਇਥੇ ਆ ਕੇ ਆਪ ਜੀ ਨਾਮਧਾਰੀ ਸਿੱਖ ਸੰਗਤ ਦੇ ਹਰਮਨ ਪਿਆਰੇ ਸੇਵਕ ਅੰਤਮ ਸਵਾਸਾਂ ਤੱਕ ਬਣੇ ਰਹੇ।

ਗੁਰਬਾਣੀ ਸੰਥਿਆ ਤਾਂ ਆਪ ਨੇ ਨੈਰੋਬੀ ਵਿਚ ਰਹਿੰਦਿਆਂ ਰਾਮਗੜ੍ਹੀਆ ਹਾਲ ਗੁਰਦੁਆਰੇ ਵਿਚ ਚੱਕ ਮੰਗਲਾਣੀ (ਨਕੋਦਰ) ਦੇ ਗਿਆਨੀ ਮੇਲਾ ਸਿੰਘ ਜੀ ਅਤੇ ਗਿਆਨੀ ਮੰਗਲ ਸਿੰਘ ਜੀ ਪਾਸੋਂ ਲਈ ਸੀ। ਸੰਤ ਦੀ ਗੁਰਬਾਣੀ ਨਾਲ ਬੜਾ ਨਿੱਘਾ ਪਿਆਰ ਰੱਖਦੇ ਸਨ। ਆਪ ਜੀ ਬਹੁਤ ਵਧੀਆ, ਸ਼ੁੱਧ ਬਾਣੀ ਪੜ੍ਹਨ ਵਾਲੇ ਪਾਠੀ ਬਣੇ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਹੁਤ ਬਾਣੀ ਆਪ ਜੀ ਨੂੰ ਕੰਠ ਸੀ। ਆਪਣੇ ਲੈਕਚਰਾਂ ਅਤੇ ਦੀਵਾਨਾਂ ਵਿਚ ਗੁਰਬਾਣੀ ਦੀਆਂ ਉਦਾਹਰਨਾਂ ਸ਼ਬਦਾਂ ਦੁਆਰਾ ਸੁਣਾ ਕੇ ਸਦਾ ਨਿਹਾਲ ਕਰਦੇ। ਹਿੰਦੂ ਸਿੱਖ ਇਤਿਹਾਸ ਦੇ ਵੀ ਆਪ ਜੀ ਬੜੇ ਖੋਜੀ ਸਨ। ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰੀ ਸਿੰਘ ਚਕਰਵਰਤੀ, ਸੰਤ ਗਿਆਨਾ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਪੱਦੀਵਾਲੇ, ਪੰਡਤ ਗੋਪਾਲ ਸਿੰਘ ਜੀ, ਜਥੇਦਾਰ ਸੰਤ ਰਾਏ ਸਿੰਘ ਜੀ, ਸੰਤ ਦਿਆਲ ਸਿੰਘ ਜੀ ਵਿਰਦੀ, ਗਿਆਨੀ ਤੇਜਾ ਸਿੰਘ ਜੀ ਕਵੈਂਟਰੀ, ਸੰਤ ਢੁੱਮਣ ਸਿੰਘ ਜੀ ਕੰਵਲ ਕਵੈਂਟਰੀ, ਸੰਤ ਧੜਕ ਸਿੰਘ ਜੀ ਭੰਵਰਾ ਮੈਡਨਹੈਡ, ਸੰਤ ਮੋਹਨ ਸਿੰਘ ਟਾਂਡੇ ਬਰਮਿੰਘਮ ਅਤੇ ਦਾਸ ਵਾਸਦੇਵ ਸਿੰਘ ਭੰਮਰਾ ਵੁਲਵਰਹੈਂਪਟਨ ਆਦਿ ਵਿਅਕਤੀਆਂ ਨਾਲ ਉਹਨਾਂ ਦੇ ਜੀਵਨ ਭਰ ਬੜੇ ਗੂੜੇ ਮੇਲ ਮਿਲਾਪ ਤੇ ਸੰਬੰਧ ਰਹੇ ਹਨ। ਆਪ ਜੀ ਦਾ ਸਾਰੀਆਂ ਸਿੱਖ ਸੰਸਥਾਵਾਂ ਨਾਲ ਬੜਾ ਪਿਆਰ ਬਣਿਆ ਹੋਇਆ ਸੀ।

੨੧ ਮਾਰਚ ੨੦੦੬ ਨੂੰ ਆਪ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਆਪ ਜੀ ਦੀ ਅੰਤਮ ਅਰਦਾਸ ਲਈ ਪ੍ਰੀਵਾਰ ਵਲੋਂ ਪਾਏ ਗਏ ਭੋਗ ਤੋਂ ਅਗਲੇ ਹਫਤੇ ਇੱਕ ਪਾਠ ਦਾ ਭੋਗ ਨਾਮਧਾਰੀ ਸੰਗਤ, ਇੱਕ ਪਾਠ ਦਾ ਭੋਗ ਉਹਨਾਂ ਦੇ ਭਰਾਵਾਂ ਵਲੋਂ ਅਤੇ ਇਕ ਪਾਠ ਦਾ ਭੋਗ ਸਾਊਥ ਲੰਡਨ ਗੁਰਦੁਆਰੇ ਵਲੋਂ ਪਾਇਆ ਗਿਆ। ਉਹਨਾਂ ਦੇ ਪਿੰਡ ਗੁਮਟਾਲੇ ਵਾਸੀਆਂ ਵਲੋਂ ਵੀ ਪਿੰਡ ਵਿਚ ਭੋਗ ਪਾਇਆ ਗਿਆ ਅਤੇ ਉਹਨਾਂ ਨੂੰ ਸ਼ਰਧਾਂਜਲੀਆਂ ਦਿੱਤੀਆਂ ਗੀਆਂ।

੧੧ ਫਰਵਰੀ ੨੦੦੭ ਦਿਨ ਐਤਵਾਰ ਨੂੰ ਉਹਨਾਂ ਦੇ ਵਰੀਣੇ ਦੀ ਯਾਦ ਨਾਮਧਾਰੀ ਸਿੱਖ ਗੁਰਦੁਆਰਾ ਲੰਡਨ ਵਿਖੇ ਮਨਾਈ ਗਈ। ਉਹਨਾਂ ਦੀ ਧਰਮ ਪਤਨੀ ਬੀਬੀ ਰਜਿੰਦਰ ਕੌਰ ਤੇ ਸਪੁੱਤਰ ਸੰਤ ਹਰਭਜਨ ਸਿੰਘ ਜੀ ਗਹੀਰ ਨੇ ਰਲ ਕੇ ਆਪ ਸ੍ਰੀ ਆਦਿ.ਗ੍ਰੰਥ ਸਾਹਿਬ ਜੀ ਦਾ ਪਾਠ ਬੜੇ ਪ੍ਰੇਮ ਅਤੇ ਸ਼ਰਧਾ ਸਹਿਤ ਕੀਤਾ ਅਤੇ ਲੰਡਨ ਦੀ ਸਾਧ-ਸੰਗਤ ਦੀ ਹਾਜ਼ਰੀ ਵਿਚ ਪਾਠ ਦਾ ਭੋਗ ਪਵਾਇਆ ਗਿਆ। ਨਾਮ-ਸਿਮਰਨ, ਕੀਰਤਨ ਉਪਰੰਤ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਸੰਤ ਜੀ ਦੇ ਪ੍ਰੀਵਾਰ ਵਲੋਂ ਬੜੀ ਸ਼ਰਧਾ ਸਹਿਤ ਆਈ ਸਾਧ ਸੰਗਤ ਦੀ ਗੁਰੂ ਲੰਗਰ ਦੁਆਰ ਅਤੁੱਟ ਸੇਵਾ ਕੀਤੀ ਗਈ। ਯਾਦ ਰਹੇ ਕਿ ਸੰਤ ਜੋਗਿੰਦਰ ਸਿੰਘ ਜੀ ਦੇ ਸਪੁੱਤਰ ਸੰਤ ਹਰਭਜਨ ਸਿੰਘ ਜੀ ਗਹੀਰ ਵੀ ਆਪਣੇ ਪਿਤਾ ਜੀ ਵਾਂਗ ਬੜੇ ਖੋਜੀ, ਸੂਝਵਾਨ, ਚੰਗੇ ਬੁਲਾਰੇ ਅਤੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਦੇ ਭੌਰੇ ਗੁਰਸਿੱਖ ਹਨ।

*—ਵਾਸਦੇਵ ਸਿੰਘ ਭੰਮਰਾ*
*ਵੁਲਵਰਹੈਂਪਟਨ ਯੂ.ਕੇ.*

**ਪੰਜਾਬੀ ਬੋਲੀ**

ਅਸਾਂ ਨਹੀਂ ਭੁਲਾਉਣੀ, ਬੋਲੀ ਹੈ ਪੰਜਾਬੀ ਸਾਡੀ,
ਏਹੋ ਜਿੰਦ ਜਾਨ ਸਾਡੀ, ਮੋਤੀਆਂ ਦੀ ਖਾਨ ਸਾਡੀ,
ਹੱਥੋਂ ਨਹੀਂ ਗੁਆਉਣੀ, ਬੋਲੀ ਹੈ ਪੰਜਾਬੀ ਸਾਡੀ।

*— ਧਨੀ ਰਾਮ ਚਾਤ੍ਰਿਕ*

## ਹਰਿਆਣਾ ਦੇ ੨੮ ਪਿੰਡਾਂ 'ਚ ਕ੍ਰਿਕਟ 'ਤੇ ਪਾਬੰਦੀ

ਲਗਭਗ ੨੫ ਸਾਲ ਪਹਿਲਾਂ ਭਾਰਤ ਨੂੰ ਵਿਸ਼ਵ ਕੱਪ ਦੀ ਖਿਤਾਬੀ ਜਿੱਤ ਦਿਵਾਉਣ ਵਾਲੀ ਟੀਮ ਦੇ ਸਾਬਕਾ ਕਪਤਾਨ ਕਪਿਲ ਦੇਵ ਦੇ ਜੱਦੀ ਰਾਜ ਹਰਿਆਣਾ ਦੇ ਲੋਕ ਹੁਣ ਕ੍ਰਿਕਟ ਤੋਂ ਕਿਨਾਰਾ ਕਰ ਰਹੇ ਹਨ। ਰਾਜ ਦੇ ੨੮ ਪਿੰਡਾਂ ਦੇ ਲੋਕ ੯ਵੇਂ ਵਿਸ਼ਵ ਕੱਪ 'ਚ ਭਾਰਤੀ ਟੀਮ ਦੇ ਸ਼ਰਮਨਾਕ ਪ੍ਰਦਰਸ਼ਨ ਤੋਂ ਇੰਨੇ ਨਿਰਾਸ਼ ਹੋਏ ਹਨ ਕਿ ਉਕਤ ਪਿੰਡਾਂ ਵਿਚਲੀਆਂ ਪੰਚਾਇਤਾਂ ਨੇ ਨਾ ਸਿਰਫ਼ ਕ੍ਰਿਕਟ ਖੇਡਣ ਬਲਕਿ ਉਸ ਦੀ ਚਰਚਾ ਕਰਨ 'ਤੇ ਵੀ ਪੂਰੀ ਤਰ੍ਹਾਂ ਰੋਕ ਲਗਾ ਦਿੱਤੀ ਹੈ। ਇਸ ਨੂੰ ਤੋੜਨ ਵਾਲੇ ਪਰਿਵਾਰ ਨੂੰ ਉਸ ਦੀਆਂ ਸੱਤ ਪੀੜ੍ਹੀਆਂ ਤੱਕ ਸਮਾਜਿਕ ਦੰਡ ਭੁਗਤਣਾ ਪਵੇਗਾ। ਹਰਿਆਣਾ ਦੇ ਜੀਂਦ ਜ਼ਿਲ੍ਹੇ 'ਚ ੨੮ ਪਿੰਡਾਂ ਦੀ ਸਮੁਚੀ ਦਾੜਨ ਪੰਚਾਇਤ ਨੇ ਇਨ੍ਹਾਂ ਪਿੰਡਾਂ 'ਚ ਕ੍ਰਿਕਟ ਖੇਡਣ ਅਤੇ ਦੇਖਣ 'ਤੇ ਤੱਤਕਾਲ ਪੂਰੀ ਤਰ੍ਹਾਂ ਰੋਕ ਲਗਾ ਦਿੱਤੀ ਹੈ। ਹੁਣ ਜਿਹੜੇ ਵੀ ਵਿਅਕਤੀ ਇਹ ਖੇਡ ਖੇਡਦੇ ਹੋਏ ਫੜੇ ਗਏ ਤਾਂ ਉਨ੍ਹਾਂ 'ਤੇ ਜੁਰਮਾਨਾ ਲਾਉਣ ਦੇ ਨਾਲ-ਨਾਲ ਉਨ੍ਹਾਂ ਦਾ ਹੁੱਕਾ ਪਾਣੀ ਬੰਦ ਕਰਨ ਦਾ ਵੀ ਫੈਸਲਾ ਕੀਤਾ ਗਿਆ ਹੈ। ਪੰਚਾਇਤਾਂ ਨੇ ਆਪਣੇ ਇਸ ਫੈਸਲੇ ਨੂੰ ਸਖ਼ਤੀ ਨਾਲ ਲਾਗੂ ਕਰਾਉਣ ਅਤੇ ਨਿਗਰਾਨੀ ਰੱਖਣ ਲਈ ਪੰਚਾਇਤ ਦੇ ਹਰ ਪਿੰਡ 'ਚ ਦੋ ਮੈਂਬਰੀ ਕਮੇਟੀ ਦਾ ਵੀ ਗਠਨ ਕਰ ਦਿੱਤਾ ਹੈ।

ਪੰਚਾਇਤ ਨੇ ਕ੍ਰਿਕਟ ਖੇਡਣ 'ਤੇ 'ਧੇਲਾ ਕੌੜੀ ਦੰਡ' ਨਾਂ ਦਾ ਇਕ ਸਮਾਜਿਕ ਕਾਨੂੰਨ ਬਣਾਇਆ ਹੈ। ਜੋ ਵਿਅਕਤੀ ਇਸ ਕਾਨੂੰਨ ਅਨੁਸਾਰ ਦੋਸ਼ੀ ਪਾਇਆ ਗਿਆ, ਉਹ ਭੁਗਤਾਨ ਉਸ ਦੀ ਸਿਰਫ਼ ਮੌਜੂਦਾ ਪੀੜ੍ਹੀ ਨੂੰ ਹੀ ਨਹੀਂ ਬਲਕਿ ਪਰਿਵਾਰ ਦੀਆਂ ਸੱਤ ਪੀੜ੍ਹੀਆਂ ਨੂੰ ਕਰਨਾ ਪਵੇਗਾ। ਇਸ ਨੂੰ ਬਕਾਇਦਾ ਰਜਿਸਟਰ 'ਚ ਦਰਜ ਕੀਤਾ ਜਾਵੇਗਾ। ਪੰਚਾਇਤ ਦੇ ਇਸ ਫੈਸਲੇ ਤੋਂ ਬਾਅਦ ੨੮ ਪਿੰਡਾਂ 'ਚ ਕ੍ਰਿਕਟ ਖੇਡਣਾ ਅਤੇ ਦੇਖਣਾ ਪੂਰੀ ਤਰ੍ਹਾਂ ਬੰਦ ਹੋ ਗਿਆ ਹੈ।

ਦਾੜਨ ਪੰਚਾਇਤ ਦੇ ਸਕੱਤਰ ਜੋਗੀ ਰਾਮ ਨੇ ਪੰਚਾਇਤ ਦੇ ਇਸ ਸਖ਼ਤ ਫੈਸਲੇ ਸਬੰਧੀ ਕਿਹਾ ਕਿ ਵਿਸ਼ਵ ਕੱਪ 'ਚ ਭਾਰਤ ਦੇ ਸ਼ਰਮਨਾਕ ਪ੍ਰਦਰਸ਼ਨ ਕਾਰਨ ਜਿਥੇ ਸਾਡੀ ਟੀਮ ਦੀ ਪੂਰੀ ਦੁਨੀਆ 'ਚ ਬਦਨਾਮੀ ਹੋਈ, ਉਥੇ ਦੇਸ਼ ਦੇ ਪਿੰਡਾਂ 'ਚ ਵਸਦੇ ਲੋਕਾਂ ਨੂੰ ਵੀ ਇਸ ਨਾਲ ਕਾਫ਼ੀ ਨਿਰਾਸ਼ਾ ਹੋਈ। ਜੋਗੀ ਰਾਮ ਨੇ ਦੱਸਿਆ ਕਿ ਵਿਸ਼ਵ ਕੱਪ 'ਚ ਬੰਗਲਾਦੇਸ਼ ਖਿਲਾਫ਼ ਭਾਰਤੀ ਦੀ ਹਾਰ ਤੋਂ ਤੁਰੰਤ ਬਾਅਦ ਦਾੜਨ ਪੰਚਾਇਤ ਨੇ ਇਕ ਮਹੱਤਵਪੂਰਨ ਮੀਟਿੰਗ ਕੀਤੀ। ਪੰਚਾਇਤ ਦੇ ਪ੍ਰਧਾਨ ਦੇਵਾ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਇਸ ਮੀਟਿੰਗ 'ਚ ਪੰਚਾਇਤ ਨਾਲ ਸਬੰਧਤ ਪਿੰਡਾਂ 'ਚ ਕ੍ਰਿਕਟ ਖੇਡਣ 'ਤੇ ਪੂਰਨ ਰੋਕ ਲਗਾਏ ਜਾਣ 'ਤੇ ਸਲਾਹ ਮਸ਼ਵਰਾ ਕੀਤਾ ਗਿਆ।

ਜੋਗੀ ਰਾਮ ਅਨੁਸਾਰ ਮੀਟਿੰਗ 'ਚ ਮੌਜੂਦ ਮੈਂਬਰਾਂ ਨੇ ਇਸ ਗੱਲ 'ਤੇ ਸਹਿਮਤੀ ਪ੍ਰਗਟਾਈ ਕਿ ਕ੍ਰਿਕਟ 'ਤੇ ਪੂਰਨ ਪਾਬੰਦੀ ਲਗਾਈ ਜਾਵੇ। ਇਸ ਸਬੰਧੀ ਪੰਚਾਇਤ ਨਾਲ ਸਬੰਧਤ ੨੮ ਪਿੰਡਾਂ ਦਾ ਦੌਰਾ ਕੀਤਾ ਗਿਆ ਤਾਂ ਜੋ ਲੋਕਾਂ ਦੀ ਰਾਏ ਲਈ ਜਾ ਸਕੇ। ਇਸ ਤੋਂ ਬਾਅਦ ੧੮ ਤੋਂ ੨੮ ਮਾਰਚ ਤੱਕ ਪੰਚਾਇਤ ਦੇ ਕੁਝ ਲੋਕਾਂ ਨੇ ਪਿੰਡਾਂ ਦਾ ਦੌਰਾ ਕੀਤਾ ਅਤੇ ਲੋਕਾਂ ਨਾਲ ਗੱਲਬਾਤ ਕੀਤੀ।

ਸਾਰੇ ਪਿੰਡਾਂ ਦਾ ਦੌਰਾ ਕਰਕੇ ਬੀਤੇ ਸੋਮਵਾਰ ਨੂੰ ਜ਼ਿਲ੍ਹੇ ਦੇ ਉਚਾਣਾ ਕਲਾਂ ਸਥਿਤ ਸਰਕਾਰੀ ਸਕੂਲ 'ਚ ਪੰਚਾਇਤ ਬੁਲਾਈ, ਜਿਸ 'ਚ ਵੱਡੀ ਗਿਣਤੀ 'ਚ ਲੋਕਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਹਾਜ਼ਰ ਲੋਕਾਂ ਨੇ ਆਪਣੇ-ਆਪਣੇ ਵਿਚਾਰ ਪੇਸ਼ ਕੀਤਾ। ਮੌਕੇ 'ਤੇ ਹਾਜ਼ਰ ਲੋਕਾਂ ਨੇ ਕ੍ਰਿਕਟ ਖੇਡਣ, ਦੇਖਣ ਅਤੇ ਉਸ ਸਬੰਧੀ ਚਰਚਾ ਕਰਨ 'ਤੇ ਵੀ ਰੋਕ ਲਗਾਉਣ ਦਾ ਫੈਸਲਾ ਲਿਆ। ਜੋਗੀਰਾਮ ਅਨੁਸਾਰ ਪੰਚਾਇਤ 'ਚ ਇਹ ਫੈਸਲਾ ਸੁਣਾਇਆ ਗਿਆ ਕਿ ਦਾੜਨ ਪੰਚਾਇਤ ਅਧੀਨ ਆਉਂਦੇ ੨੮ ਪਿੰਡਾਂ 'ਚ ਜੇਕਰ ਕੋਈ ਵਿਅਕਤੀ ਜਾਂ ਨੌਜਵਾਨ ਕ੍ਰਿਕਟ ਖੇਡਦਾ ਦਿਖਾਈ ਦਿੱਤਾ ਤਾਂ ਉਸ ਨੂੰ ਆਰਥਿਕ ਦੀ ਬਜਾਏ ਸਮਾਜਿਕ ਦੰਡ ਦੇਣਾ ਮਿਲੇਗਾ। ਇਸ ਲਈ ਪੰਚਾਇਤ ਨੇ ਧੇਲਾ ਕੌੜੀ ਨਾਮਕ ਦੰਡ ਬਣਾਇਆ, ਜੋ ਸਿਰਫ਼ ਦੋਸ਼ੀ ਦੀ ਮੌਜੂਦਾ ਪੀੜ੍ਹੀ ਨੂੰ ਹੀ ਨਹੀਂ ਬਲਕਿ ਉਸ ਦੀਆਂ ਅਗਲੀਆਂ ਸੱਤ ਪੀੜ੍ਹੀਆਂ ਨੂੰ ਵੀ ਭੁਗਤਣਾ ਪਵੇਗਾ।

ਪੰਚਾਇਤ ਦੇ ਪ੍ਰਧਾਨ ਦੇਵਾ ਸਿੰਘ ਨੇ ਕਿਹਾ ਕਿ ਕ੍ਰਿਕਟ ਸਾਡੇ ਦੇਸ਼ ਦੀ ਸਭ ਤੋਂ ਮਨਪਸੰਦ ਖੇਡ ਬਣ ਗਈ ਹੈ, ਪਰੰਤੂ ਮੌਜੂਦਾ ਸਮੇਂ 'ਚ ਕ੍ਰਿਕਟਰ ਦੇਸ਼ ਲਈ ਨਹੀਂ ਬਲਕਿ ਆਪਣੇ ਫਾਇਦੇ ਲਈ ਹੀ ਖੇਡ ਰਹੇ ਹਨ। ਉਨ੍ਹਾਂ ਕਿਹਾ ਕਿ ਕ੍ਰਿਕਟ ਕਾਰਨ ਨੌਜਵਾਨ ਵਰਗ ਸੱਟੇਬਾਜ਼ੀ ਵੱਲ ਧਿਆਨ ਦੇਣ ਲੱਗ ਪਿਆ ਹੈ ਅਤੇ ਆਪਣੀਆਂ ਰਵਾਇਤੀ ਖੇਡਾਂ ਫੁੱਟਬਾਲ ਅਤੇ

ਹਾਕੀ ਨੂੰ ਭੁੱਲ ਰਿਹਾ ਹੈ। ਉਨ੍ਹਾਂ ਕਿਹਾ ਕਿ ਕ੍ਰਿਕਟ 'ਤੇ ਪੂਰਨ ਪਾਬੰਦੀ ਲੱਗਣ ਤੋਂ ਬਾਅਦ ਬੱਚਿਆਂ ਨੂੰ ਆਪਣੀਆਂ ਰਵਾਇਤੀ ਖੇਡਾਂ ਫੁੱਟਬਾਲ, ਹਾਕੀ ਅਤੇ ਕਬੱਡੀ ਆਦਿ ਵੱਲ ਪ੍ਰੇਰਿਤ ਕੀਤਾ ਜਾਵੇਗਾ ਅਤੇ ਇਸ ਸਬੰਧੀ ਸਹੂਲਤਾਂ ਨੂੰ ਵਧਾਉਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ।

ਜ਼ਿਕਰਯੋਗ ਹੈ ਕਿ ਪੰਚਾਇਤ ਦੁਆਰਾ ਸੋਮਵਾਰ ਨੂੰ ਬੁਲਾਈ ਗਈ ਮੀਟਿੰਗ 'ਚ ਲਏ ਗਏ ਫੈਸਲੇ ਨੂੰ ਪਹਿਲਾਂ ਪੂਰੀ ਤਰ੍ਹਾਂ ਗੁਪਤ ਰੱਖਿਆ ਗਿਆ ਸੀ ਪਰੰਤੂ ਬੀਤੇ ਸ਼ਾਮ ਪੰਚਾਇਤ ਮੈਂਬਰਾਂ ਨੇ ਇਸ ਦੀ ਜਾਣਕਾਰੀ ਦਿੱਤੀ। ਪੰਚਾਇਤ ਦੇ ਇਸ ਫੈਸਲੇ ਤੋਂ ਬਾਅਦ ਪੰਚਾਇਤ ਦੇ ਖੇਤਰ 'ਚ ਆਉਂਦੇ ਪਿੰਡਾਂ ਉਚਾਣਾ ਖੁਰਦ, ਘਸੀ, ਡੁਮਰਖ ਆਦਿ ਦਾ ਦੌਰਾ ਕਰਨ 'ਤੇ ਪਤਾ ਚਲਿਆ ਕਿ ਸਕੂਲ ਦੀ ਛੁੱਟੀਆਂ ਹੋਣ ਤੋਂ ਬਾਅਦ ਜਿਨ੍ਹਾਂ ਮੈਦਾਨਾਂ 'ਚ ਕ੍ਰਿਕਟ ਦਾ ਜਨੂੰਨ ਬੱਚਿਆਂ ਦੇ ਸਿਰ ਚੜ੍ਹ ਕੇ ਬੋਲਦਾ ਸੀ, ਹੁਣ ਉਥੇ ਸੰਨਾਟਾ ਛਾਇਆ ਹੋਇਆ ਹੈ।

*—'ਦੇਸ਼ ਸੇਵਕ', ੫ ਅਪ੍ਰੈਲ ੨੦੦੭*

## ਪੰਜਾਬ ਪੁਲਿਸ ਦਾ ਵੱਡਾ ਹਿੱਸਾ ਨਸ਼ਿਆਂ ਦੀ ਗ੍ਰਿਫ਼ਤ 'ਚ ੩ ਐਸਐਸਪੀ, ੧੪ ਐਸਪੀ ਅਤੇ ੨੮ ਡੀਐਸਪੀ ਸਮੇਤ ੨੧ ਹਜ਼ਾਰ ਮੁਲਾਜ਼ਮ ਨਸ਼ੇੜੀ

**ਪਟਿਆਲਾ—** ਪੂਰੇ ਪੰਜਾਬ ਵਾਂਗ ਸੂਬੇ ਦੀ ਪੁਲਿਸ ਵੀ ਨਸ਼ਿਆਂ 'ਚ ਗੜੁੱਚ ਹੋ ਚੁੱਕੀ ਹੈ। ਇਸ ਸਬੰਧੀ ਪੰਜਾਬ ਪੁਲਿਸ ਵੱਲੋਂ ਹੀ ਕਰਵਾਏ ਗਏ ਇਕ ਵਿਭਾਗੀ ਸਰਵੇਖਣ 'ਚ ਬੜੇ ਹੀ ਸਨਸਨੀਖੇਜ਼ ਤੱਥ ਸਾਹਮਣੇ ਆਏ ਹਨ। ਪੰਜਾਬ ਪੁਲਿਸ ਦੇ ੨੧ ਹਜ਼ਾਰ ਤੋਂ ਵੱਧ ਜਵਾਨ ਅਤੇ ਅਧਿਕਾਰੀ ਨਸ਼ੇੜੀ ਬਣ ਚੁੱਕੇ ਹਨ, ਜਿਨ੍ਹਾਂ 'ਚੋਂ ਬਹੁਤ ਸਾਰੇ ਅਜਿਹੇ ਹਨ, ਜੋ ਨਸ਼ਿਆਂ ਕਾਰਨ ਡਿਊਟੀ ਵੀ ਸਹੀ ਢੰਗ ਨਾਲ ਨਹੀਂ ਕਰ ਪਾ ਰਹੇ।

ਪ੍ਰਾਪਤ ਵੇਰਵਿਆਂ ਮੁਤਾਬਕ ਪੰਜਾਬ ਦੇ ਕਰੀਬ ੩ ਐਸਐਸਪੀ, ੧੪ ਐਸਪੀ ਅਤੇ ੨੮ ਡੀਐਸਪੀ ਨਸ਼ੇ ਕਰਦੇ ਹਨ। ਅੰਕੜਿਆਂ ਅਨੁਸਾਰ ੨੧ ਹਜ਼ਾਰ ਤੋਂ ਵੱਧ ਪੁਲਿਸ ਦੇ ਮੁਲਾਜ਼ਮ ਨਸ਼ੇੜੀ ਹਨ।

ਪੁਲਿਸ ਵਿਭਾਗ ਦੇ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਇਹ ਪੁਲਿਸ ਮੁਲਾਜ਼ਮ ਅਤੇ ਅਧਿਕਾਰੀ ਸਿਰਫ ਸ਼ਰਾਬ ਹੀ ਨਹੀਂ ਸਗੋਂ ਪੋਸਤ, ਅਫੀਮ, ਸਮੈਕ ਅਤੇ ਡਰੱਗਜ਼ ਲੈ ਰਹੇ ਹਨ, ਜਿਸ ਕਰਕੇ ਪੁਲਿਸ ਅਧਿਕਾਰੀਆਂ ਵਿਚ ਬੇਚੈਨੀ ਪਾਈ ਜਾ ਰਹੀ ਹੈ। ਪੁਲਿਸ ਮੁਲਾਜ਼ਮਾਂ ਦੀ ਇੰਨੀ ਵੱਡੀ ਤਾਦਾਦ 'ਚ ਨਸ਼ੇੜੀ ਹੋਣ ਪਿੱਛੇ ਇਕ ਕਾਰਨ ਪੰਜਾਬ 'ਚ ਵੱਡੀ ਪੱਧਰ 'ਤੇ ਹੋ ਰਹੀ ਨਸ਼ਿਆਂ ਦੀ ਤਸਕਰੀ ਹੈ। ਪੂਰੇ ਸੂਬੇ ਦੇ ਰੁਝਾਨ ਦਾ ਅਸਰ ਪੁਲਿਸ ਮੁਲਾਜ਼ਮਾਂ 'ਤੇ ਵੀ ਹੋਇਆ ਹੈ ਅਤੇ ਉਹ ਨਸ਼ੇ ਦੇ ਤਸਕਰਾਂ ਨੂੰ ਫੜਨ ਦੀ ਬਜਾਏ ਉਨ੍ਹਾਂ ਨੂੰ ਬਚਾਉਣ ਵਿਚ ਜ਼ਿਆਦਾ ਜ਼ੋਰ ਲਗਾਉਂਦੇ ਹਨ।

ਸੂਤਰਾਂ ਮੁਤਾਬਕ ਪੁਲਿਸ ਮੁਲਾਜ਼ਮਾਂ 'ਚ ਨਸ਼ੇ ਦੀ ਲਤ ਛੁਡਾਉਣ ਲਈ ਵਿਭਾਗ ਇਨ੍ਹਾਂ ਵਾਸਤੇ ਬਕਾਇਦਾ ਨਸ਼ਾ ਛੁਡਾਊ ਕੈਂਪ ਲਗਾਉਣ ਜਾ ਰਿਹਾ ਹੈ। ਪਰ ਵਿਭਾਗ ਲਈ ਗੁਪਤ ਤੌਰ 'ਤੇ ਨਸ਼ਾ ਕਰਨ ਵਾਲੇ ਪੁਲਿਸ ਮੁਲਾਜ਼ਮ ਹੋਰ ਵੀ ਵੱਡੀ ਸਮੱਸਿਆ ਦਾ ਕਾਰਨ ਬਣੇ ਹੋਏ ਹਨ, ਜਿਨ੍ਹਾਂ ਨੂੰ ਨਸ਼ਾ ਛੁਡਾਊ ਕੈਂਪ 'ਚ ਪਹੁੰਚਾ ਸਕਣਾ ਅਸੰਭਵ ਜਾਪਦਾ ਹੈ। ਸੂਤਰਾਂ ਮੁਤਾਬਕ ਨਸ਼ਾ ਛੁਡਾਉਣ ਲਈ ਪੁਲਿਸ ਵਿਭਾਗ ਹੁਣ ਵਿਸ਼ੇਸ਼ ਤਰ੍ਹਾਂ ਦੇ ਮਾਹਿਰ ਵੀ ਬੁਲਾ ਰਿਹਾ ਹੈ ਤਾਂ ਜੋ ਸਹੀ ਤਰੀਕੇ ਨਾਲ ਪੁਲਿਸ ਮੁਲਾਜ਼ਮਾਂ ਦਾ ਨਸ਼ਾ ਛੁਡਾਇਆ ਜਾ ਸਕੇ। ਇਸ ਤੋਂ ਇਹ ਵੀ ਆਸ ਰੱਖੀ ਜਾ ਰਹੀ ਹੈ ਕਿ ਜਿਹੜੇ ਪੁਲਿਸ ਮੁਲਾਜ਼ਮ ਨਸ਼ੇ ਛੱਡ ਦੇਣਗੇ, ਉਨ੍ਹਾਂ ਨੂੰ ਫਿਰ ਨਸ਼ੇ ਦੇ ਸਮਗਲਰਾਂ ਨੂੰ ਗ੍ਰਿਫਤਾਰ ਕਰਨ ਵਾਸਤੇ ਵੀ ਵਰਤਿਆ ਜਾਵੇਗਾ।

ਪੁਲਿਸ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਨਸ਼ਾ ਕਰਦੇ ੩ ਐਸਐਸਪੀ, ੧੪ ਐਸਪੀ ਅਤੇ ੨੮ ਡੀਐਸਪੀ ਤਾਂ ਸਪੱਸ਼ਟ ਹੋ ਗਏ ਹਨ ਜਦੋਂ ਕਿ ਜਿਹੜੇ ਅਧਿਕਾਰੀ ਗੁਪਤ ਰੂਪ 'ਚ ਨਸ਼ਾ ਕਰਦੇ ਹਨ, ਉਨ੍ਹਾਂ ਦਾ ਵੇਰਵਾ ਸਪੱਸ਼ਟ ਨਹੀਂ ਹੋ ਸਕਿਆ। ਦੱਸਿਆ ਗਿਆ ਹੈ ਕਿ ਜੋ ਅੰਕੜੇ ਸਾਹਮਣੇ ਆਏ ਹਨ, ਉਨ੍ਹਾਂ 'ਚ ਪਟਿਆਲਾ ਦੇ ਹੀ ੩੫੦੦ ਤੋਂ ਵੱਧ ਪੁਲਿਸ ਮੁਲਾਜ਼ਮ ਨਸ਼ੇੜੀ ਹਨ। ਇਸ ਦੇ ਨਾਲ ਹੀ ਜਲੰਧਰ ਦੇ ੪੨੦੦ ਤੋਂ ਵੱਧ, ਬਠਿੰਡਾ 'ਚ ੪੮੦੦ ਤੋਂ ਵੱਧ, ਗੁਰੂ ਕੀ ਨਗਰੀ ਅੰਮ੍ਰਿਤਸਰ 'ਚ ੪੦੦੦ ਤੋਂ ਵੱਧ, ਲੁਧਿਆਣਾ 'ਚ ੪੫੦੦ ਤੋਂ ਵੱਧ ਪੁਲਿਸ ਮੁਲਾਜ਼ਮ ਨਸ਼ਾ ਕਰਦੇ ਹਨ। ਖਤਰਨਾਕ ਗੱਲ ਇਹ ਹੈ ਕਿ ਨਸ਼ਾ ਕਰਨ ਵਾਲੇ ਇਹ ਪੁਲਿਸ ਮੁਲਾਜ਼ਮ ਆਪਣੀ ਡਿਊਟੀ ਵੀ ਸਹੀ ਨਹੀਂ ਕਰ ਪਾ ਰਹੇ, ਜਿਸ ਕਰਕੇ ਪੰਜਾਬ ਸਰਕਾਰ ਨੂੰ ਕਈ ਪੁਲਿਸ ਅਧਿਕਾਰੀਆਂ ਵਲੋਂ ਕੀਤੀ ਜਾਂਦੀਆਂ ਬੇਵਕੂਫੀਆਂ ਕਾਰਨ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ। ਕਈ ਪੁਲਿਸ ਅਧਿਕਾਰੀਆਂ ਨੇ ਤਾਂ ਥਾਣੇ ਵਿਚ ਹੀ ਮੁਲਜ਼ਮਾਂ ਨੂੰ ਕੁੱਟ-ਕੁੱਟ ਕੇ ਮਾਰ ਦਿੱਤਾ। ਕਈ ਪੁਲਿਸ ਅਧਿਕਾਰੀ ਆਪਣੀ ਨਸ਼ੇ ਦੀ ਲੱਤ ਪੂਰੀ ਕਰਨ ਲਈ ਕੁਰੱਪਸ਼ਨ ਦੇ ਘੇਰੇ 'ਚ ਆ ਰਹੇ ਹਨ। ਕਈ ਪੁਲਿਸ ਅਧਿਕਾਰੀ ਨਸ਼ੇ ਕਰਕੇ ਡਿਊਟੀ 'ਤੇ ਤਾਇਨਾਤ ਨਹੀਂ ਰਹਿ ਸਕਦੇ, ਜਿਸ ਕਰਕੇ ਪੰਜਾਬ 'ਚ ਜੁਰਮ ਦਾ ਅੰਕੜਾ ਵੀ ਵੱਧ ਰਿਹਾ ਹੈ। ਇਸ ਸਬੰਧੀ ਪੁਲਿਸ ਵਿਭਾਗ ਦੇ ਮੁਖੀਆਂ ਨੂੰ ਮਿਲੀਆਂ ਰਿਪੋਰਟਾਂ ਕਰਕੇ ਸਰਵੇ ਦਾ ਕੰਮ ਆਰੰਭਿਆ ਹੈ। ਇਸ ਬਾਰੇ ਪੰਜਾਬ ਦੇ ਏਡੀਜੀਪੀ ਅਪਰਾਧ ਡਾ. ਜੀਡੀ ਪਾਂਡੇ ਨੇ ਕਿਹਾ ਕਿ ਇਹ ਸੱਚ ਹੈ ਕਿ ਪੰਜਾਬ ਪੁਲਿਸ ਦੇ 'ਚ ਨਸ਼ੇ ਦੀ ਆਦਤ ਵੱਧ ਚੁੱਕੀ ਹੈ ਅਤੇ ਪੁਲਿਸ

ਮੁਲਾਜ਼ਮ ਹੁਣ ਸਿਰਫ ਸ਼ਰਾਬ ਹੀ ਨਹੀਂ ਸਗੋਂ ਹੁਣ ਉਹ ਸਮੈਕ, ਪੋਸਤ, ਡਰੱਗਜ਼ ਵਗੈਰਾ ਖਤਰਨਾਕ ਨਸ਼ੇ ਲੈਣ ਲੱਗ ਪਏ ਹਨ। ਉਨ੍ਹਾਂ ਮੰਨਿਆ ਕਿ ਪੁਲਿਸ ਵਿਭਾਗ 'ਚ ਨਸ਼ੇ ਦਾ ਸੇਵਨ ਵਧਣਾ ਸਮੁੱਚੇ ਸਮਾਜ ਲਈ ਖ਼ਤਰਨਾਕ ਹੈ।

ਇਸ ਬਾਰੇ ਪੰਜਾਬੀ ਯੂਨੀਵਰਸਿਟੀ ਦੇ ਅਰਥ ਸਾਸ਼ਤਰੀ ਅਤੇ ਸਮਾਜਿਕ ਮੁੱਦਿਆਂ ਬਾਰੇ ਜਾਣਕਾਰੀ ਰੱਖਣ ਵਾਲੇ ਡਾ. ਬਲਵਿੰਦਰ ਸਿੰਘ ਟਿਵਾਣਾ ਨੇ ਕਿਹਾ ਕਿ ਪੁਲਿਸ ਵਿਚ ਵਧ ਰਿਹਾ ਇਹ ਰੁਝਾਨ ਸਮਾਜ ਲਈ ਖ਼ਤਰਨਾਕ ਹੈ। ਅਜਿਹੇ ਪੁਲਿਸ ਅਧਿਕਾਰੀ ਹੀ ਨਸ਼ੇ ਦੇ ਤਸਕਰ ਪੈਦਾ ਕਰਕੇ ਵੱਡੇ ਵੱਡੇ ਗੈਂਗ ਬਣਾਉਂਦੇ ਹਨ।

ਉਨ੍ਹਾਂ ਗੈਂਗਾਂ 'ਚ ਪੰਜਾਬ ਦੀ ਜਵਾਨੀ ਸ਼ਮੂਲੀਅਤ ਕਰਦੀ ਹੈ, ਜਿਸ ਕਰਕੇ ਨੌਜਵਾਨ ਦਾ ਜਿਹੜਾ ਦਿਮਾਗ ਚੰਗੇ ਪਾਸੇ ਲੱਗ ਕੇ ਸਮਾਜ ਨੂੰ ਉੱਚੀਆਂ ਕਦਰਾਂ ਕੀਮਤਾਂ ਵੱਲ ਲਿਜਾਣ ਵਾਲਾ ਹੁੰਦਾ ਹੈ, ਉਹ ਦਿਮਾਗ ਆਪਣੇ ਮਾਪਿਆਂ ਦੀ ਅਤੇ ਦੇਸ਼ ਦੀ ਆਰਥਿਕਤਾਂ ਨੂੰ ਨੁਕਸਾਨ ਪਹੁੰਚਾਉਂਦਾ ਹੈ। ਇਸ ਕਰਕੇ ਪੰਜਾਬ ਪੁਲਿਸ ਦੇ ਜਵਾਨਾਂ 'ਚ ਇਹ ਆਦਤ ਸਮਾਂਜ ਲਈ ਹੀ ਨਹੀਂ, ਸਗੋਂ ਦੇਸ਼ ਤੇ ਕੌਮ ਲਈ ਵੀ ਖ਼ਤਰਨਾਕ ਸਾਬਤ ਹੋ ਸਕਦੀ ਹੈ।

## ਮੇਹਰ ਸਿੰਘ ਰਵੇਲ ਮੈਮੋਰੀਅਲ ਪੱਤਰਕਾਰ ਐਵਾਰਡ ਡਾ. ਕੁਲਦੀਪ ਸਿੰਘ ਧੀਰ ਨੂੰ

ਚੰਡੀਗੜ੍ਹ ੨੯ ਅਪਰੈਲ ੨੦੦੭ -ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਚੈਰੀਟੇਬਲ ਸੁਸਾਇਟੀ ਵਲੋਂ ਅੱਜ ਡਾ. ਕੁਲਦੀਪ ਸਿੰਘ ਧੀਰ ਪੰਜਾਬੀ ਪੱਤਰਕਾਰ, ਸਾਬਕਾ ਪ੍ਰੋਫੈਸਰ ਪੰਜਾਬੀ ਵਿਭਾਗ ਅਤੇ ਡੀਨ ਅਕਾਦਮਿਕ ਮੁਆਮਲੇ ਤੇ ਭਾਸ਼ਾ ਫੈਕਲਟੀ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਪੰਜਾਬ ਇੰਜੀਨਿਰਿੰਗ ਕਾਲਜ ਚੰਡੀਗੜ੍ਹ ਦੇ ਆਡੀਟੋਰੀਅਮ ਵਿਚ ਹੋਏ ਇਕ ਖਾਸ ਸਮਾਰੋਹ ਸਮਾਗਮ ਵਿਚ ਸੱਤਵੇਂ ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਪੰਜਾਬੀ ਪੱਤਰਕਾਰ ਐਵਾਰਡ ਸਾਲ ੨੦੦੭ ਨਾਲ ਸਨਮਾਨਿਆ ਗਿਆ। ਉਨ੍ਹਾਂ ਨੂੰ ਇਹ ਐਵਾਰਡ ਡਾ. ਜੈ ਰੂਪ ਸਿੰਘ, F.I.M.S.A, ਉਪ ਕੁਲਪਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਜੋ ਇਸ ਸਮਾਗਮ ਦੇ ਮੁੱਖ ਮਹਿਮਾਨ ਸਨ, ਦੇ ਹੱਥੀਂ ਪ੍ਰਦਾਨ ਕੀਤਾ ਗਿਆ। ਸੁਸਾਇਟੀ ਵਲੋਂ ਇਹ ਐਵਾਰਡ ਸ. ਮੇਹਰ ਸਿੰਘ ਰਵੇਲ ਜੋ ਆਪਣੇ ਸਮੇਂ ਦੇ ਉੱਘੇ ਐਡੀਟਰ, ਪੱਤਰਕਾਰ ਅਤੇ ਲੇਖਕ ਹੋ ਗੁਜ਼ਰੇ ਹਨ ਅਤੇ ਜੋ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਪੰਜਾਬੀ ਦੇ ਪ੍ਰਮੁੱਖ ਅਖਬਾਰ 'ਖਾਲਸਾ ਐਡਵੋਕੇਟ' ਦੇ ੧੯੩੪ ਤੋਂ ੧੯੭੪ ਤੱਕ ਨਿਰੰਤਰ ਚਾਲੀ ਸਾਲ ਐਡੀਟਰ ਰਹੇ, ਦੀ ਯਾਦ ਵਿਚ ਹਰ ਸਾਲ ਦਿੱਤੇ ਜਾਣ ਲਈ ਸਾਲ ੨੦੦੦ ਵਿਚ ਸਥਾਪਿਤ ਕੀਤਾ ਗਿਆ ਸੀ।

ਇਹ ਐਵਾਰਡ ਜੋ ੧੫੦੦੦ ਰੁਪਏ ਦੀ ਨਕਦ ਰਾਸ਼ੀ ਅਤੇ ਇਕ ਸਨਮਾਨ ਪੱਤਰ ਦੇ ਰੂਪ ਵਿਚ ਦਿੱਤਾ ਜਾਂਦਾ ਹੈ, ਲਈ ਇਸ ਸਾਲ ਸਵੈਨੁਮਾਇੰਦਗੀ ਦੇ ਆਧਾਰ ਜੋ ਸੱਤਵੀਂ ਚੋਣ ਪ੍ਰਕਿਰਿਆ ਕੀਤੀ ਗਈ, ਉਸਦੇ ਫਲਸਰੂਪ ਪਹਿਲਾ ਸਥਾਨ ਪ੍ਰਾਪਤ ਕਰਨ ਦਾ ਮਾਨ ਡਾ. ਧੀਰ ਜੀ ਨੂੰ ਪ੍ਰਾਪਤ ਹੋਇਆ ਹੈ। ਡਾ. ਸਾਹਿਬ ਨੇ ਐਮ. ਏ. ਪੰਜਾਬੀ ਤੇ ਡਾਕਟਰੇਟ ਪੰਜਾਬੀ ਦੀਆਂ ਡਿਗਰੀਆਂ ਹਾਸਲ ਕਰਨ ਤੋਂ ਇਲਾਵਾ ਸੰਸਕ੍ਰਿਤ, ਹਿੰਦੀ ਅਤੇ ਉਰਦੂ ਵਿਚ ਵੀ ਵਿੱਦਿਆ ਪ੍ਰਾਪਤ ਕੀਤੀ ਹੋਈ ਹੈ। ਪਿਛਲੇ ਚਾਲੀ ਸਾਲਾਂ ਤੋਂ ਉਹ ਲਗਾਤਾਰ ਪੰਜਾਬੀ ਪੱਤਰਕਾਰੀ ਦਾ ਕੰਮ ਕਰ ਰਹੇ ਹਨ ਅਤੇ ਉਨ੍ਹਾਂ ਦੀਆਂ ਲਿਖਤਾਂ ਵੱਖ ਵੱਖ ਵਿਸ਼ਿਆਂ ਤੇ ਪੰਜਾਬੀ ਦੇ ਬਹੁਤ ਸਾਰੇ ਸਿਰਕੱਢ ਰੋਜ਼ਾਨਾ ਅਖਬਾਰਾਂ ਤੇ ਰਸਾਲਿਆਂ ਵਿਚ ਛਪੀਆਂ ਅਤੇ ਛੱਪ ਰਹੀਆਂ ਹਨ। ਪੱਤਰਕਾਰ ਤੋਂ ਇਲਾਵਾ ਉਹ ਇਕ ਸੁਲਝੇ ਹੋਏ ਲੇਖਕ ਵੀ ਹਨ ਉਨ੍ਹਾਂ ਦੁਆਰਾ ਲਿਖਤ ੩੭ ਪੁਸਤਕਾਂ ਛੱਪ ਚੁੱਕੀਆਂ ਹਨ ਅਤੇ ਉਨ੍ਹਾਂ ਦਾ ਇਕ ਵੱਡਾ ਪਾਠਕ ਖੇਤਰ ਵੀ ਹੈ। ਪੰਜਾਬ ਸਰਕਾਰ ਵਲੋਂ ਸਾਲ ੧੯੯੯ ਵਿਚ ਇਨ੍ਹਾਂ ਨੂੰ ਗਿਆਨ ਸਾਹਿਤ ਦੇ ਸ਼੍ਰੋਮਣੀ ਲੇਖਕ ਪੁਰਸਕਾਰ ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ।

ਸ. ਅ. ਸ. ਰਵੇਲ ਆਨਰੇਰੀ ਸਕੱਤਰ ਨੇ ਸੁਸਾਇਟੀ ਦੀ ਸਲਾਨਾ ਰਿਪੋਰਟ ਪੇਸ਼ ਕਰਦਿਆਂ ਇਹ ਵੀ ਦੱਸਿਆ ਕਿ ਇਕ ਹੋਰ ਸ. ਮੇਹਰ ਸਿੰਘ ਮੈਮੋਰੀਅਲ ਐਵਾਰਡ ਜੋ ਗਿਆਰਾਂ ਸੋ ਰੁਪਏ ਅਤੇ ਰੋਲ ਆਫ ਆਨਰਜ਼ ਸਰਟੀਫਿਕੇਟ ਨਾਲ ਸਮਿਲਿਤ ਹੈ, ਡਾਕਟਰ ਕਸ਼ਮੀਰ ਸਿੰਘ ਸਮਰਾ ਨੂੰ ਦਿੱਤਾ ਗਿਆ ਹੈ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ 'ਧਰਮ ਦਾਸ ਆਰਫ ਦੀਆਂ ਰਚਨਾਵਾਂ ਦਾ ਦਾਰਸ਼ਨਕ ਵਿਸ਼ਲੇਸ਼ਨ' ਦੇ ਵਿਸ਼ੇ ਤੇ ਰਿਸਰਚ ਕਰਕੇ ਪੀ.ਐਚ.ਡੀ ਦੀ ਡਿਗਰੀ ਪ੍ਰਾਪਤ ਕੀਤੀ ਹੈ।

*(ਅ.ਸ. ਰਵੇਲ)*
*ਆਨਰੇਰੀ ਸਕੱਤਰ*

## ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਡਾ. ਅਮਰ ਭਾਰਤੀ ਦੀ ਯਾਦ ਵਿਚ ਸਮਾਗਮ

**ਨਵੀਂ ਦਿੱਲੀ—** ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਚ ਪ੍ਰਸਿੱਧ ਪੱਤਰਕਾਰ ਤੇ ਲੇਖਕ ਭਰਾਵਾਂ ਦੀ ਜੋੜੀ ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਡਾ. ਅਮਰ ਭਾਰਤੀ ਦੀ ਯਾਦ ਵਿਚ ਕੀਤੇ ਸਮਾਗਮ ਵਿਚ ਸੂਬਾ ਸੁਖਦੇਵ ਦਿੱਲੀ ਤੇ ਸ੍ਰੀ ਹਰਵਿੰਦਰ

ਸਿੰਘ ਹੰਸਪਾਲ ਨੇ ਪ੍ਰਸਿੱਧ ਵਿਦਵਾਨ ਡਾ. ਮਨਜੀਤ ਸਿੰਘ ਰੀਡਰ ਦਿੱਲੀ ਯੂਨੀਵਰਸਿਟੀ ਦਿੱਲੀ ਤੇ ਸ੍ਰੀ ਓ. ਪੀ. ਆਨੰਦ ਰਿਟਾਇਰਡ ਡਿਪਟੀ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਦਾ ਮਾਣ-ਸਨਮਾਨ ਕੀਤਾ।

ਇਸ ਸਮਾਗਮ ਵਿਚ ਬੋਲਦਿਆਂ ਡਾ. ਮਨਜੀਤ ਸਿੰਘ ਨੇ ਕਿਹਾ ਕਿ ਵਿਸ਼ਵੀਕਰਨ ਦੀ ਹਨ੍ਹੇਰੀ ਝੁੱਲੀ ਹੋਈ ਹੈ। ਇਸ ਵਿਚ ਨਾਮਧਾਰੀ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਅਸੂਲਾਂ 'ਤੇ ਚੱਲ ਰਹੇ ਹਨ। ਉਹ ਗੁਰੂ ਨਾਨਕ ਦੀ ਚਲਾਈ ਸਿੱਖੀ ਪ੍ਰੰਪਰਾ ਨੂੰ ਕਾਇਮ ਰੱਖ ਰਹੇ ਹਨ। ਲਾਇਲਪੁਰੀ ਤੇ ਭਾਰਤੀ ਜੀ ਦੀਆਂ ਲਿਖਤਾਂ ਉਨ੍ਹਾਂ ਅਸੂਲਾਂ ਨੂੰ ਪਾਠਕਾਂ ਤੱਕ ਪਹੁੰਚਾਉਣ ਲਈ ਇਕ ਵਿਸ਼ੇਸ਼ ਥਾਂ ਰੱਖਦੀਆਂ ਹਨ। ਲਾਇਲਪੁਰੀ ਵੱਲੋਂ ਆਰੰਭੇ ਅਖਬਾਰ 'ਨਵਾਂ ਹਿੰਦੁਸਤਾਨ' ਨੂੰ 'ਮੁੜ ਅਜ਼ਾਦ ਹਿੰਦੁਸਤਾਨ' ਅਤੇ ਹੁਣ 'ਵਰਤਮਾਨ ਹਿੰਦੁਸਤਾਨ' ਵਿਚ ਹਿੰਦੁਸਤਾਨ ਸ਼ਬਦ ਦੀ ਕਾਇਮੀ ਸਤਿਗੁਰੂ ਰਾਮ ਸਿੰਘ ਦੇ ਦਿੱਤੇ ਸੰਸਕਾਰਾਂ ਨੂੰ ਦਰਸਾਉਂਦੀ ਹੈ। ਭਾਰਤੀ ਜੀ ਦੀ ਮੂਲ ਬੰਗਲਾ ਤੋਂ ਕੀਤਾ ਵੱਡਮੁੱਲੇ ਸਾਹਿਤ ਦਾ ਪੰਜਾਬੀ ਅਨੁਵਾਦ ਉਨ੍ਹਾਂ ਦੇ ਕੱਦ ਨੂੰ ਹੋਰ ਉਚੇਰਾ ਕਰ ਦਿੰਦਾ ਹੈ। ਬੰਗਲਾ ਭਾਸ਼ਾ ਤੋਂ ਸਿੱਧਾ ਪੰਜਾਬੀ ਅਨੁਵਾਦ ਵਾਸਤੇ ਭਾਰਤੀ ਜੀ ਨੂੰ ਭਾਰਤ ਦੀ ਸਾਹਿਤ ਅਕੈਡਮੀ ਵੀ ਪੁਰਸਕ੍ਰਿਤ ਕਰ ਚੁੱਕੀ ਹੈ।

ਆਨੰਦ ਹੁਰਾਂ ਕਿਹਾ ਕਿ ਨਾਮਧਾਰੀ ਸਾਹਿਤ ਤੇ ਇਤਿਹਾਸ ਨਾਲ ਉਨ੍ਹਾਂ ਦੀ ਸਾਂਝ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਤੱਕ ਜਾਂਦੀ ਹੈ। ਸਤਿਗੁਰੂ ਰਾਮ ਸਿੰਘ ਦੀ ਚਲਾਈ ਨਾਮਧਾਰੀ ਲਹਿਰ ਦਾ ਇਤਿਹਾਸ ਗੌਰਵਸ਼ਾਲੀ ਹੈ। ਲਾਇਲਪੁਰੀ ਤੇ ਭਾਰਤੀ ਜੀ ਦੀ ਕਲਮ ਨੇ ਇਸ ਇਤਿਹਾਸ ਨੂੰ ਹੋਰ ਵਧੀਆ ਤਰੀਕੇ ਨਾਲ ਪੇਸ਼ ਕੀਤਾ ਹੈ।

ਇਹ ਸਮਾਗਮ ਧਾਰਮਿਕ ਮਾਣ-ਮਰਿਯਾਦਾ ਅਨੁਸਾਰ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ ਨਾਲ ਆਰੰਭ ਹੋਇਆ। ਕੀਰਤਨ ਰਾਗੀ ਤਰਲੋਚਨ ਸਿੰਘ ਜਰਨੈਲ ਸਿੰਘ ਨੇ ਕੀਤਾ। ਰਾਗੀ ਮਨਜੀਤ ਸਿੰਘ ਨੇ ਭਾਰਤੀ ਜੀ ਦੀ ਰਚਨਾ 'ਅਲਹੁ ਵਰਸਹਿ ਮੇਹੁ' ਵਿਚੋਂ ਮਿਸਾਲਾਂ ਦੇ ਕੇ ਸਤਿਗੁਰੂ ਜਗਜੀਤ ਸਿੰਘ ਦੀ ਉਨ੍ਹਾਂ ਉੱਤੇ ਕਿਰਪਾ ਬਾਰੇ ਦੱਸਿਆ। ਗੁਰਮਤਿ ਸੰਗੀਤ ਦੀ ਇਕ ਹੋਰ ਸ਼ਖਸੀਅਤ ਰਾਗੀ ਬਲਜੀਤ ਸਿੰਘ-ਗੁਰਮੀਤ ਸਿੰਘ-ਫਤਿਹ ਸਿੰਘ ਨੇ ਤੰਤੀ ਸਾਜ਼ਾਂ ਨਾਲ ਗੁਰਬਾਣੀ ਕੀਰਤਨ ਕਰਦਿਆਂ ਲਾਇਲਪੁਰੀ ਪਰਵਾਰ ਨਾਲ ਸਾਂਝ ਨੂੰ ਤਾਜ਼ਾ ਕੀਤਾ।

ਜਥੇਦਾਰ ਸੇਵਾ ਸਿੰਘ ਨੇ ਦੱਸਿਆ ਕਿ ਭਾਰਤੀ ਜੀ ਦੀ ਪੁਸਤਕ 'ਸਤਿਗੁਰ ਤਿਸ ਕਾ ਨਾਉ' ਨੇ ਉਨ੍ਹਾਂ ਨੂੰ ਸੰਗਤ ਵਿਚ ਪੇਸ਼ ਕਰਨ ਲਈ ਵੱਡਮੁੱਲੀ ਸਮੱਗਰੀ ਦਿੱਤੀ। ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ ਨੇ ਦੋ ਵਿਦਵਾਨਾਂ, ਕਲਮਕਾਰਾਂ ਬਾਰੇ ਮੇਲਾ ਕਰਨ ਦੀ ਅਹਿਮੀਅਤ ਦਰਸਾਈ। ਗੁਰਭੇਜ ਸਿੰਘ ਗੁਰਾਇਆ ਐਡਵੋਕੇਟ ਨੇ ਕਿਹਾ ਕਿ ਅਗਲੇ ਸਾਲ ਲਾਇਲਪੁਰੀ ਦੀ ਜਨਮ-ਸ਼ਤਾਬਦੀ ਹੈ, ਕਿੰਨਾ ਚੰਗਾ ਹੋਵੇ ਜੇ ਇਹ ਸ਼ਤਾਬਦੀ ਪਰਵਾਰ ਦੀ ਥਾਂ ਨਾਮਧਾਰੀ ਸਮਾਜ ਮਨਾਵੇ। ਗੁਰਬਚਨ ਸਿੰਘ ਘੁੰਮਣ ਨੇ ਨਾਮਧਾਰੀ ਇਤਿਹਾਸ ਦੇ ਪਰਿਪੇਖ ਵਿਚ ਇਸ ਸਮਾਗਮ ਨੂੰ ਵੇਖਿਆ। ਸੂਫੀ ਗਾਇਕ ਹਰਿੰਦਰ ਪਤੰਗਾ ਦੀ ਭਾਰਤੀ ਜੀ ਲਈ ਕਾਵਿ ਸ਼ਰਧਾਂਜਲੀ ਸਰੋਤਿਆਂ ਨੂੰ ਮੰਤਰ ਮੁਗਧ ਕਰਨ ਵਾਲੀ ਸੀ। ਪੰਜਾਬੀ ਸਾਹਿਤ ਸੰਮੇਲਨ ਦੇ ਜਨਰਲ ਸਕੱਤਰ ਮੋਹਨ ਸਿੰਘ ਬੈਰੀ ਨੇ ਦੱਸਿਆ ਕਿ ਮੈਨੂੰ ਸੰਤ ਮੰਗਲ ਸਿੰਘ ਲਾਇਲਪੁਰੀ ਨੇ ਆਪਣੇ ਰੋਜ਼ਾਨਾ ਅਖਬਾਰ 'ਨਵਾਂ ਹਿੰਦੁਸਤਾਨ' ਵਿਚ ਛਾਪ ਕੇ ਉਤਸ਼ਾਹਿਤ ਕੀਤਾ। ਭਾਰਤੀ ਜੀ ਨਾਲ ਸੰਗਤ ਵੀ ਯਾਦਗਾਰੀ ਰਹੀ। ਬੈਰੀ ਜੀ ਨੂੰ ਪੁਸਤਕਾਂ ਦੇ ਕੇ ਸਨਮਾਨਤ ਕੀਤਾ ਗਿਆ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਪੰਜਾਬ ਪ੍ਰਦੇਸ਼ ਕਾਂਗਰਸ ਦੇ ਸਾਬਕਾ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਦੋਹਾਂ ਕਲਮਕਾਰਾਂ ਨੂੰ ਗੁਰਸਿੱਖ ਦੀ ਸੰਗਿਆ ਵੀ ਦਿੱਤੀ ਤੇ ਕਿਹਾ ਕਿ ਸਾਂਝਾਂ ਦਾ ਆਧਾਰ ਗੁਣ ਹੁੰਦੇ ਹਨ। 'ਸੋ ਸਾਂਝ ਕੀਜੈ ਗੁਣਾਂ ਕੇਰੀ ਛਾਡਿ ਅਵਗੁਣ ਚੱਲੀਐ।' ਗੁਰਮੁੱਖ ਸਿੰਘ ਰਤਨ ਨੇ ਸਭ ਪਤਵੰਤਿਆਂ ਅਤੇ ਹੋਰ ਸੰਗਤ ਦਾ ਧੰਨਵਾਦ ਕੀਤਾ ਅਤੇ ਇਕ ਕਾਵਿ-ਬੰਦ ਰਾਹੀਂ ਇਸ ਦਿਨ 'ਤੇ ਹਾਜ਼ਰੀ ਲੁਆਈ।

ਸਟੇਜ ਸਕੱਤਰ ਪ੍ਰੋ. ਤਾਰਾ ਸਿੰਘ ਅਨਜਾਣ ਨੇ ਦੋਹਾਂ ਕਲਮਕਾਰਾਂ ਦੇ ਸੰਪਾਦਕੀ ਗੁਣਾਂ, ਵਧੀਆ ਵਾਰਤਾਕਾਰ ਦੇ ਪੱਖ ਤੇ ਭਾਰਤੀ ਜੀ ਦੇ ਗੰਭੀਰ ਅਧਿਐਨ-ਚਿੰਤਨ ਵਿੱਚੋਂ ਉਪਜੇ ਸਾਹਿਤ ਦੀ ਕਲਾ-ਕੌਸ਼ਲਤਾ 'ਤੇ ਮਿਲੇ ਮਾਣ-ਸਨਮਾਨ ਬਾਰੇ ਜਾਣਕਾਰੀ ਦਿੱਤੀ। ਸਮਾਗਮ ਦੀ ਸਮਾਪਤੀ ਸਾਧਾਰਣ ਪਾਠਾਂ ਦੇ ਭੋਗ ਨਾਲ ਹੋਈ।

## ਨਾਮਧਾਰੀ ਹਾਕੀ ਇਲੈਵਨ ਵਲੋਂ ਅਮਰੀਕਾ, ਇੰਗਲੈਂਡ, ਹਾਲੈਂਡ ਮੁਲਕਾਂ ਦਾ ਦੌਰਾ ਮਈ 'ਚ

### ੨੦ ਮੈਂਬਰੀ ਟੀਮ ਉਲੰਪੀਅਨ ਹਰਪਾਲ ਸਿੰਘ ਦੀ ਕਪਤਾਨੀ ਹੇਠ ਖੇਡੇਗੀ

ਹਿੰਦੋਸਤਾਨ ਦੀ ਇਕੋ ਇਕ ਪ੍ਰਾਈਵੇਟ ਹਾਕੀ ਕਲੱਬ ਨਾਮਧਾਰੀ ਇਲੈਵਨ ਜਿਸਨੇ ਹਾਕੀ ਦੇ ਖੇਤਰ ਵਿਚ ਕੌਮੀ ਅਤੇ ਕੌਮਾਂਤਰੀ ਪੱਧਰ ਤੇ ਆਪਣੀ ਵੱਡੀ ਧਾਂਕ ਜਮਾਈ ਹੋਈ ਹੈ ਇਹ ਨਾਮਧਾਰੀ ਇਲੈਵਨ ਮਈ ਮਹੀਨੇ ਵਿੱਚ ਅਮਰੀਕਾ, ਇੰਗਲੈਂਡ, ਹਾਲੈਂਡ ਆਦਿ ਮੁਲਕਾਂ ਦਾ ਦੌਰਾ ਕਰ ਰਹੀ ਹੈ। ਨਾਮਧਾਰੀ ਸੀਡਜ਼ ਦੇ ਐਮ.ਡੀ. ਸ੍ਰੀ ਉਦੇ ਸਿੰਘ ਨੇ ਦੱਸਿਆ ਕਿ ਅਮਰੀਕਾ ਦੇ ਸ਼ਹਿਰ ਕੈਲੀਫੋਰਨੀਆ ਵਿਖੇ ੨੫ ਤੋਂ ੨੮

ਮਈ ਤਕ ਹੋਣ ਵਾਲੇ ਕੈਲ ਕਪ ਵਿਚ ਨਾਮਧਾਰੀ ਇਲੈਵਨ ਖੇਡੇਗੀ। ਇਸ ਟੂਰਨਾਮੈਂਟ ਵਿਚ ਅਮਰੀਕਾ, ਅਰਜਨਟਾਈਨਾ, ਹਾਲੈਂਡ, ਇੰਗਲੈਂਡ, ਕਨੇਡਾ ਆਦਿ ਮੁਲਕਾਂ ਦੀਆਂ ਉਘੀਆਂ ਟੀਮਾਂ ਭਾਗ ਲੈਂਦੀਆਂ ਹਨ। ਇਸ ਤੋਂ ਪਹਿਲਾਂ ਸੰਨ ੨੦੦੫ ਵਿੱਚ ਨਾਮਧਾਰੀ ਇਲੈਵਨ ਨੇ ਕੈਲ ਕੱਪ ਹਾਕੀ ਵਿਚ ਤੀਸਰਾ ਸਥਾਨ ਹਾਸਿਲ ਕੀਤਾ ਹੈ। ਉਹਨਾਂ ਦੱਸਿਆ ਕਿ ਅਮਰੀਕਾ ਦੇ ਹਾਕੀ ਦੌਰੇ ਬਾਅਦ ਨਾਮਧਾਰੀ ਇਲੈਵਨ ਇੰਗਲੈਂਡ ਵਿਖੇ ੨ ਅਭਿਆਸੀ ਮੈਚ ਉਥੋਂ ਦੀਆਂ ਪ੍ਰਮੁੱਖ ਕਲੱਬਾਂ ਨਾਲ ਖੇਡੇਗੀ। ਫਿਰ ਹਾਲੈਂਡ ਵਿਖੇ ਨਾਮਧਾਰੀ ਇਲੈਵਨ ੪ ਮੈਚ ਖੇਡੇਗੀ। ਜੂਨ ਦੇ ਅੱਧ ਵਿਚ ਵਾਪਿਸ ਵਤਨ ਪਰਤੇਗੀ। ਉਹਨਾਂ ਆਖਿਆ ਕਿ ਨਾਮਧਾਰੀ ਇਲੈਵਨ ਦੇ ਵਿਦੇਸ਼ੀ ਦੌਰੇ ਦਾ ਮੁੱਖ ਮਕਸਦ ਖਿਡਾਰੀਆਂ ਨੂੰ ਕੌਮਾਂਤਰੀ ਪੱਧਰ ਦਾ ਅਨੁਭਵ ਦਿਵਾਉਣਾ ਅਤੇ ਨਾਮਧਾਰੀ ਇਲੈਵਨ ਦੀ ਪਹਿਚਾਣ ਨੂੰ ਦਰਸਾਉਣਾ ਹੈ।

ਸਾਡੇ ਉਭਰਦੇ ਖਿਡਾਰੀਆਂ ਨੂੰ ਜਦੋਂ ਹਾਲੈਂਡ, ਅਰਜਨਟਾਈਨਾ, ਇੰਗਲੈਂਡ ਵਰਗੇ ਮੁਲਕਾਂ ਦੇ ਸਟਾਰ ਖਿਡਾਰੀਆਂ ਨਾਲ ਖੇਡਣ ਦਾ ਮੌਕਾ ਮਿਲੇਗਾ, ਉਹਨਾਂ ਨੂੰ ਕੌਮਾਂਤਰੀ ਪੱਧਰ ਦੀ ਹਾਕੀ ਦੀਆਂ ਬਰੀਕੀਆਂ ਅਤੇ ਤਕਨੀਕ ਦੀ ਜਾਣਕਾਰੀ ਮਿਲੇਗੀ। ਉਹਨਾਂ ਆਖਿਆ ਕਿ ਟੀਮ ਦੇ ਨਾਲ ਸਾਬਕਾ ਰਾਸ਼ਟਰੀ ਕੋਚ ਬਲਦੇਵ ਸਿੰਘ ਤੇ ਹੋਰ ਸਾਬਕਾ ਉਲੰਪੀਅਨ ਹਰਦੀਪ ਸਿੰਘ, ਦੀਦਾਰ ਸਿੰਘ ਕੋਚ ਹਰਮਿੰਦਰਪਾਲ ਸਿੰਘ ਵੀ ਜਾ ਰਹੇ ਹਨ।

## ਵਰਿਆਮ ਨੂੰ ਸਹਿਯੋਗ

— ਪੰਥ ਰਤਨ ਸਵ. ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਸਾਲਾਨਾ ਸਮਾਗਮ ਨਾਮਧਾਰੀ ਧਰਮਸਾਲਾ ਗੁਰਦੁਆਰ-ਰਮੇਸ਼ ਨਗਰ ਨਵੀਂ ਦਿੱਲੀ ਵਿਚ ਕੀਤਾ ਗਿਆ। ਮਾਸਟਰ ਜੀ ਦੀ ਯਾਦ ਵਿਚ ਸਥਾਪਤ ਐਵਾਰਡ ਇਸ ਵਾਰ ਬੀਬੀ ਨਰਿੰਦਰ ਕੌਰ ਦਿੱਲੀ ਨੂੰ ਪ੍ਰਦਾਨ ਕੀਤਾ ਗਿਆ। ਦੀਵਾਨ, ਵਖਿਆਨਾਂ ਦੇ ਸਿਲਸਲੇ ਬਾਦ ਪਾਠਾਂ ਦੇ ਭੋਗ ਪਾਏ ਗਏ ਅਤੇ ਲੰਗਰ ਅਤੁੱਟ ਵਰਤਿਆ। ਵਰਿਆਮ ਨੂੰ ਪੰਜ ਸੌ ਰੁਪਏ ਦਾ ਸਹਿਯੋਗ ਦਿੱਤਾ ਗਿਆ।

— ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਦਿੱਲੀ ਵੱਲੋਂ ਕਾਕਾ ਨਰੈਣ ਸਿੰਘ ਨਮਿਤ ਪਾਠ ਦੇ ਭੋਗ ਸਮੇਂ ਵਰਿਆਮ ਨੂੰ ਦੋ ਸੌ ਰੁਪਏ ਦਾ ਸਹਿਯੋਗ ਦਿੱਤਾ ਗਿਆ।

— ਸਵਰਗੀ ਮਾਤਾ ਸ਼ਾਂਤੀ ਦੇਵੀ ਸੱਲ, ਪਾਂਡਵ ਨਗਰ ਦਿੱਲੀ ਦੇ ਪੋਤਰੇ ਦੇ ਅਨੰਦ ਕਾਰਜ ਦੀ ਖੁਸ਼ੀ ਵਿੱਚ ਪਰਿਵਾਰ ਵੱਲੋਂ ਵਰਿਆਮ ਨੂੰ ਢਾਈ ਸੌ ਰੁਪਏ ਭੇਜੇ ਗਏ ਹਨ। ਧੰਨਵਾਦ

*ਮਾਇਆ ਅਤੇ ਰਿਪੋਰਟ ਬਦਸਤ*
*ਸੰਤ ਸਤਿਨਾਮ ਸਿੰਘ ਦਿੱਲੀ*

## ਇਤਿਹਾਸਕ ਦਿਹਾੜੇ ੩ ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਮੂਹਿਕ ਅਨੰਦ ਕਾਰਜ

ਸ੍ਰੀ ਭੈਣੀ ਸਾਹਿਬ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ੩ ਜੂਨ ੨੦੦੭ ਐਤਵਾਰ ਨੂੰ ਅੰਮ੍ਰਿਤ ਵੇਲੇ ਇਤਿਹਾਸਕ ਨਗਰੀ ਸ੍ਰੀ ਭੈਣੀ ਸਾਹਿਬ ਵਿਖੇ ਗੁਰਸਿੱਖੀ ਰਹਿਤ ਮਰਯਾਦਾ ਅਨੁਸਾਰ ਸਮੂਹਿਕ ਅਨੰਦ ਕਾਰਜ ਕੀਤੇ ਜਾਣਗੇ। ਪਾਠਕਾਂ ਨੂੰ ਪਤਾ ਹੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ੩ ਜੂਨ ੧੮੬੩ ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ (ਹੁਣ ਮੋਗਾ) ਵਿਖੇ ਅਨੰਦ ਮਰਯਾਦਾ ਸ਼ੁਰੂ ਕਰਨ ਦੀ ਕਿਰਪਾ ਕੀਤੀ ਸੀ। ਇਸ ਮੇਲੇ ਵਿਚ ਛੇ ਜੋੜਿਆਂ ਦੇ ਸਮੂਹਿਕ ਅੰਤਰਜਾਤੀ, ਦਾਜ-ਦਹੇਜ ਰਹਿਤ, ਕਿਸੇ ਖਿਲਾਰੇ ਜਾਂ ਅਡੰਬਰ ਤੋਂ ਬਿਨਾਂ ਅਨੰਦ ਕਾਰਜ ਕੀਤੇ ਸਨ। ਉਸੇ ਰਹਿਤ ਮਰਯਾਦਾ ਅਨੁਸਾਰ ਨਾਮਧਾਰੀ ਸਿੱਖਾਂ ਵਿਚ ਅੱਜ ਤੱਕ ਅਨੰਦ ਕਾਰਜ ਹੁੰਦੇ ਆ ਰਹੇ ਹਨ। ਉਸੇ ਨੂੰ ਅਧਾਰ ਮੰਨ ਕੇ ੨੨ ਅਕਤੂਬਰ ੧੯੦੯ ਨੂੰ ਅਨੰਦ ਮੈਰਿਜ ਐਕਟ ਪਾਸ ਕੀਤਾ ਗਿਆ। ਇਸ ਸਾਲ ਇਹ ਮੇਲਾ ੨-੩ ਜੂਨ ੨੦੦੭ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੋ ਰਿਹਾ ਹੈ। ਜਿਨ੍ਹਾਂ ਜੋੜਿਆਂ ਦੇ ਅਨੰਦ ਕਾਰਜ ਹੋਣੇ ਹਨ, ਉਹਨਾਂ ਦੇ ਮਾਪੇ ੨ ਤਰੀਕ ਨੂੰ ਪ੍ਰਬੰਧਕਾਂ ਨਾਲ ਸੰਪਰਕ ਕਰਨ।

# ਪ੍ਰਤੀਕਿਰਿਆ

੩੦ ਅਪ੍ਰੈਲ, ੨੦੦੭ ਮੁਨ੍ਹੇਰੇ ਜਿਹੇ ਸ਼ਾਮ ਨੂੰ 'ਵਰਿਆਮ' ਆ ਗਿਆ, ਰੈਪਰ 'ਚੋਂ ਕੱਢ ਕੇ ਤਤਕਰਾ ਵੇਖਿਆ। 'ਕਾਲਿਆਂ ਦਾ ਖੂਹ, ਅੱਗੇ ਗਿ: ਹੀਰਾ ਸਿੰਘ ਦਰਦ, ਪੜ੍ਹਕੇ ਬਾਕੀ ਤਤਕਰਾ ਨਹੀਂ ਪੜ੍ਹਿਆ।

ਲੇਖ ਪੜ੍ਹਦਿਆਂ ਵਾਹਵਾ ਹਨੇਰਾ ਹੋ ਗਿਆ। ਬਿਜਲੀ ਹੈ ਨਹੀਂ ਸੀ, ਭਿੱਜੀਆਂ ਅੱਖਾਂ ਨਾਲ ਵਰਿਆਮ ਨੂੰ ਫ਼ੋਨ ਕਰ ਦਿੱਤਾ।

ਮਈ ਦਿਵਸ, ਉੱਠਦਿਆਂ ਪਾਠ ਸ਼ੁਰੂ ਕਰ ਦਿੱਤਾ। 'ਲਾਰੇ ਜਿਹਾ ਵਾਅਦਾ', ਪੜ੍ਹਕੇ ਅੰਕ ਧਰਿਆ ਤਾਂ ਫਿਰ ਮੇਰੇ ਹੱਥ ਨਹੀਂ ਆਇਆ।

ਅੱਜ ਬਲੀ ਸਿੰਘ ਵੱਲੋਂ ਮਈ ਅੰਕ ਲੈ ਕੇ ਸਾਰੇ ਦਾ ਪਾਠ ਕੀਤਾ। ਗੱਲ ਤਾਂ ਸਾਰੇ ਅੰਕ ਬਾਰੇ ਕਰਨੀ ਬਣਦੀ ਹੈ ਪਰ ਜੇ 'ਕਾਲਿਆਂ ਦੇ ਖੂਹ' ਤੋਂ ਅੱਗੇ ਵਧਿਆ ਗਿਆ। ਗੋਰੇ 'ਕੂਪਰ' ਦੀ ਕਿਤਾਬ ਦਾ ਇਸ ਡੇਢ ਸਦੀ, ਵਿਚ ਪੰਜਾਬੀ ਅਨੁਵਾਦ ਕਰਕੇ ਵੰਡਿਆ ਜਾਣਾ ਚਾਹੀਦਾ ਹੈ। ਉਸ ਖੂਹ ਨੂੰ ਸਮਾਰਕ ਵਜੋਂ ਪਰਚਾਰਿਆ ਜਾਣਾ ਚਾਹੀਦਾ ਹੈ। ਲੋਕ ਉਸ ਦੇ ਦਰਸ਼ਨਾਂ ਵਾਸਤੇ ਹੁੰਮ ਹੁਮਾ ਕੇ ਔਣ। ਜਲ੍ਹਿਆਂ ਵਾਲੇ ਬਾਗ ਨਾਲੋਂ ਵੀ ਬਹੁੰਤ ਵੱਡੀ ਤ੍ਰਾਸਦੀ ਹੈ।

ਇਹ 'ਕਾਲਿਆਂ ਦਾ ਖੂਹ' ਪੜ੍ਹ ਕੇ ਮੈਂ ਉਨ੍ਹਾਂ ਪੰਜ ਸੋ ਹਿੰਦੀ ਸਿਪਾਹੀਆਂ ਵਿਚ ਸ਼ਾਮਿਲ ਹੋ ਗਿਆ। (ਅਸਾਂ ਸੋਚਿਆ ਬਗ਼ਾਵਤ ਵਿਚ ਹਿੱਸਾ ਅਸਾਂ ਨਹੀਂ ਲਿਆ-ਹਥਿਆਰ ਸਾਡੇ ਕੋਲ ਨਹੀਂ ਰਹੇ-ਹੁਣ ਅਸੀਂ ਏਥੇ ਕੀ ਪਏ ਕਰਨੇ ਆਂ ? ਚਲੋ! ਏਥੋਂ ਨਿਕਲ ਚੱਲੀਏ ਤੇ ਕਿਸੇ ਤਰ੍ਹਾਂ ਆਪਣੇ ਇਲਾਕੇ ਵੱਲ ਜਾਣ ਦਾ ਯਤਨ ਕਰੀਏ! ਪਹਿਲੀ ਬੁਛਾੜ ਤੋਂ ਡਰਦਿਆਂ ਕਈ ਰਾਵੀ ਦੀ ਭੇਟਾ ਚੜ੍ਹ ਗਏ। ਬਾਕੀ ਦੇ ਭੁੱਖੇ ਪਿਆਸੇ ਤੇ ਅਧਮੋਇਆਂ ਨੂੰ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਨੇ ਹੀ ਛਲਣੀ ਕਰ ਦਿੱਤਾ। ਪਤਾ ਨਹੀਂ ਸਾਡੇ ਵਿਚ ਸਾਹਸਤ ਨਹੀਂ ਸੀ ਰਿਹਾ ਜਾਂ ਅਸੀਂ ਦਿਲ ਈ ਛੱਡ ਗਏ ਸਾਂ ? ਜੇ ਅਸੀਂ ਰਲ ਕੇ ਹੱਲਾ ਮਾਰਦੇ। ਉਨ੍ਹਾਂ ਤੋਂ ਬੰਦੂਕਾਂ ਖੋਹਣ ਦੀ ਹਿੰਮਤ ਕਰਦੇ ਤਾਂ ਮਰ ਭਾਵੇਂ ਫੇਰ ਵੀ ਸਾਰੇ ਈ ਜਾਂਦੇ, ਪਰ ਉਹ 'ਗੋਰਾ' ਤਾਂ ਅਸੀਂ ਆਪਣਾ ਸਾਥੀ ਬਣਾ ਲੈਂਦੇ। ਪਰ ਫੇਰ ਸਾਡੀ ਏਹ ਸੱਚੀ ਕਹਾਣੀ ਕੌਣ ਲਿਖਦਾ ? ਬੱਸ ਏਸੇ ਵਾਸਤੇ ਅਸਾਂ 'ਕੂਪਰ' ਦਾ ਲਿਹਾਜ਼ ਕਰ ਦਿੱਤਾ।

'ਘੜ੍ਹੂੰਆਂ ਦੀ ਮਾਮੀ ਬੜੀ ਭਲੀ ਲੋਕ ਸੀ... ਦਿਨ ਕੱਟੀ ਕਰੀ ਜਾਂਦੀ ਸੀ, ਪਰ ਇਨ੍ਹਾਂ ਦੀ ਲਿਖ਼ਤ ਉਸ ਨੂੰ ਅਵਾਜ਼ਾਰ ਕਰ ਸਕਦੀ ਹੈ।

ਤੇ ਇਕ ਹੋਰ ਗੱਲ ਜਿਸ ਨੇ ਚੇਤੇ ਆ ਕੇ ਮੈਨੂੰ ਵਿਚਲਿਤ ਕਰ ਦਿੱਤਾ ਹੈ—

ਬਾਪੂ ਜੀ ਇਕ ਦਿਨ ਜੀਵਨ ਨਗਰੋਂ ਆ ਕੇ ਬੜੇ ਹੋਰੂੰ ਜਿਹੇ ਹੋ ਕੇ ਮੈਨੂੰ ਦੱਸਣ ਲੱਗੇ, ਮੈਂ ਸਤਿਗੁਰੂ ਪਰਤਾਪ ਸਿੰਘ ਜੀ ਕੋਲ ਬੈਠਾ ਸਾਂ। ਪਾਕਿਸਤਾਨ ਵੱਲੋਂ ਉੱਜੜ ਕੇ ਆਏ ਲੋਕ ਬੜੀਆਂ ਦਰਦ ਭਰੀਆਂ ਹੱਡ ਬੀਤੀਆਂ ਸੁਣਾਂਦੇ ਹਨ। ਸਤਿਗੁਰੂ ਜੀ ਨੇ ਆਖਿਆ ਤਰਨ ਸਿੰਘਾ। (ਸਤਿਗੁਰੂ ਜੀ ਵੈਸੇ 'ਵਹਿਮੀ ਜੀ, ਕਹਿ ਕੇ ਹੀ ਮੁਖਤਾਬ ਹੋਂਦੇ ਸਨ, ਪਰ ਏਹ ਉਨ੍ਹਾਂ ਦਰਦੀਲੀਆਂ ਗੱਲਾਂ ਦੇ ਅਸਰ ਹੇਠ ਇੰਜ ਦਾ ਬੋਲਾ ਬੋਲਿਆ) ਅੱਜ ਇਕ ਸਿੱਖ ਨੇ ਆਪਣੀ ਵਿਥਿਆ ਸੁਣਾਈ ਹੈ ਕਿ ਉਸ ਨੇ ਆਪਣੀ ਘਰ ਵਾਲੀ ਤੇ ਇਕ ਧੀ ਤਾਂ ਵੱਢ ਦਿੱਤੀ ਪਰ ਦੋ ਜਵਾਨ ਧੀਆਂ ਵੱਢਣ ਤੋਂ ਪਹਿਲਾਂ ਹੀ ਲੁਟੇਰੇ ਪੈ ਗਏ। ਮੈਨੂੰ ਪਰਾਂ ਸੁੱਟ ਕੇ ਦੋਹਾਂ ਕੁਰਲਾਂਦੀਆਂ ਧੀਆਂ ਨੂੰ ਮੇਰੇ ਸਾਹਵੇਂ ਧੂਹ ਕੇ ਲੈ ਗਏ। ਉਨ੍ਹਾਂ ਦੀਆਂ ਚੀਕਾਂ ਹੁਣ ਵੀ ਮੇਰੇ ਕੰਨਾਂ ਵਿਚ ਓਵੇਂ ਈ ਸੁਣਾਈ ਦੇਂਦੀਆਂ ਹਨ। ਸਤਿਗੁਰਾਂ ਕਿਹਾ-ਉਹ ਸਿੱਖ ਤਾਂ ਰੋਂਦਾ ਕੁਰਲਾਂਦਾ ਚਲਾ ਗਿਆ ਹੈ ਪਰ ਮੈਂ ਸੋਚ ਰਿਹਾਂ ਉਨ੍ਹਾਂ ਧਰਮੀ ਬੱਚੀਆਂ ਦੀ, ਕਿਸੇ ਗੁਰੂ ਪੀਰ ਬਹੁੜੀ ਨਾ ਕੀਤੀ ? ਉਨ੍ਹਾਂ ਭਾਣੇ ਤਾਂ ਸਭ ਕੁਝ ਖ਼ਤਮ ਹੋ ਗਿਆ। ਬਾਪੂ ਜੀ ਨਾਲੇ ਮੈਨੂੰ ਸਤਿਗੁਰਾਂ ਦੇ ਬਚਨ ਸੁਣਾਈ ਜਾਣ ਨਾਲੇ ਉਨ੍ਹਾਂ ਦੀਆਂ ਅੱਖੀਆਂ ਚੋਂ ਰੋਹ ਭਰੇ ਅੱਥਰੂ ਵਗਦੇ ਜਾਣ।

ਅਜੈਬ ਸਿੰਘ ਜੀ ਨੇ ਖੁਸ਼ਵੰਤ ਦਾ ਲਿਖਿਆ ਸਿੱਖ ਇਤਿਹਾਸ ਨਹੀਂ ਪੜ੍ਹਿਆ ਜਾਪਦਾ। ਨੁਖੇੜਾ ਕਰਨ ਦੇ ਬਜਾਏ ਕਈ ਗੱਲਾਂ ਦਾ ਘਚੋਲਾ ਪਾਇਆ ਹੋਇਆ ਹੈ।

ਮਾਧੋਪੁਰੀ ਦਾ 'ਮੈਨੇਜਰ', ਵਰਿਆਮ ਦਾ ਭਾਰਦ੍ਵਾਜ ਬਹੁਤ ਹੀ ਵਧੀਆ ਲਿਖਤਾਂ ਬਣ ਗਈਆਂ ਹਨ। ਸ਼ਾਲਾ! ਪ੍ਰਸੰਨ ਲੰਮੀ ਉਮਰ ਭੋਗੋ।

ਜੇ ਕਿਤੇ ਅੰਮ੍ਰਿਤਸਰ ਜਾਣ ਦਾ ਅਵਸਰ ਮਿਲਿਆ ਤਾਂ ਅਜਨਾਲੇ ਜਾ ਕੇ 'ਕਾਲਿਆਂ ਦਾ ਖੂਹ, ਥੇਹ, ਵੇਖਣ ਦਾ ਵਸੀਲਾ ਜ਼ਰੂਰ ਹੀ ਬਣਾਵਾਂਗਾ। ਅਣਗੌਲੇ ਗੁੰਮਨਾਮ ਸ਼ਹੀਦਾਂ ਨੂੰ, ਚੁੱਪ ਚਾਪ ਸ਼ਰਧਾਂਜਲੀ ਹੀ ਜੇ ਦੇ ਸਕੀਏ।

ਅੜਿਆ! ਤੇਰੀ ਹਿੰਮਤ ਤੇ ਮਿਹਨਤ ਨੂੰ ਸਲਾਮ!

*ਸਾਧੂ ਸਿੰਘ ਕਿਸਾਨ*
*ਪਿੰਡ ਬੁੱਢੀ ਮਾੜੀ*
*ਜ਼ਿਲ੍ਹਾ ਸਿਰਸਾ (ਹਰਿਆਣਾ)*

ਵਰਿਆਮ ਮਈ ੨੦੦੭ ਦੇ ਅੰਕ ਵਿਚ ਪਾਕਿਸਤਾਨ ਤੋਂ ਜਨਾਬ ਮਲਿਕ ਮੁਹੰਮਦ ਨਈਮ ਆਵਾਨ ਦੀ ਲਿਖੀ ਚਿੱਠੀ ਭਾਵਪੂਰਤ ਤੇ ਲਾਹੇਵੰਦ ਹੈ। ਖ਼ਾਸ ਕਰ ਉਨ੍ਹਾਂ ਨੇ ਇਨਸਾਨ ਸ਼ਬਦ ਦੀ ਜੋ ਵਿਆਖਿਆ ਕੀਤੀ ਹੈ, ਖੂਬ ਹੈ। ਉਨ੍ਹਾਂ ਅਨੁਸਾਰ ਪ੍ਰੇਮ ਦੀ ਮੌਜੂਦਗੀ ਹੀ ਇਨਸਾਨੀਅਤ ਦੀ ਪਹਿਲੀ ਸ਼ਰਤ ਹੈ। ਕਵਿਤਾਵਾਂ ਵਿਚ ਕੁਲਵੰਤ ਜਗਰਾਉਂ ਦੀਆਂ ਨਜ਼ਮਾਂ ਪੜ੍ਹ ਕੇ ਚਿੱਤ ਉਦਾਸ ਹੋ ਗਿਆ। ਮੌਤ ਦਾ ਸਾਇਆ ਮੰਡਲਾਉਂਦਾ ਹੋਇਆ ਗ਼ਮ ਦੇ ਆਲਮ ਵਿਚ ਲੈ ਗਿਆ। ਰੱਬ ਖ਼ੈਰ ਕਰੇ, ਹਕੀਕਤਾਂ ਦੇ ਰੂ-ਬ-ਰੂ ਕਵੀ ਦਾ ਚੜ੍ਹਦੀ ਕਲਾ ਵਿਚ ਰਹਿਣਾ ਆਪਣੇ ਆਪ 'ਚ ਵੱਡੀ ਗੱਲ ਹੈ। ਸਮੁੱਚੇ ਤੌਰ 'ਤੇ ਪਰਚਾ ਸੁੰਦਰ ਹੈ।

*—ਨਵਰਾਹੀ ਘੁਗਿਆਣਵੀ*
*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ*
*ਫ਼ਰੀਦਕੋਟ ੧੫੧੨੦੩*

ਵਰਿਆਮ ਹਰ ਮਹੀਨੇ ਸਹੀ ਤਰੀਕ ਤੇ ਪਹੁੰਚ ਜਾਂਦਾ ਹੈ ਸਵਰਨ ਸਿੰਘ ਵਿਰਕ ਹੁਰਾਂ ਦੇ ਲੇਖ ਬਹੁਤ ਵਧੀਆ ਜਾਣਕਾਰੀ ਪ੍ਰਦਾਨ ਕਰਦੇ ਹਨ। ਡਾ. ਗੁਰਦਿੱਤ ਸਿੰਘ ਦਾ ਲੇਖ 'ਸਤਿਗੁਰ ਜਗਜੀਤ ਸਿੰਘ ਜੀ ਦਾ ਲੋਕ ਸੰਗੀਤ ਤੇ ਸੁਗਮ ਸੰਗੀਤ ਨੂੰ ਯੋਗਦਾਨ ਪੜਿਆ, ਚੰਗਾ ਲਗਿਆ। ਉਸ ਵਿਚ ਸੰਤ ਅਮਰੀਕ ਸਿੰਘ ਲੁਹਾਰਾਂ ਸੰਤ ਪਰਮਜੀਤ ਸਿੰਘ ਲੁਹਾਰਾਂ ਤੇ ਸੰਤ ਮਨਿੰਦਰਜੀਤ ਸਿੰਘ ਲੁਹਾਰਾਂ ਬਾਰੇ ਲਿਖਿਆ ਸੀ ਉਹ ਮੇਰੇ ਮਾਮਾ ਜੀ ਹਨ ਜਦੋਂ ਉਹ ਵਾਰਾ ਲਾਉਂਦੇ ਹਨ ਤਾਂ ਸਮਝੋ ਸਮਾਂ ਠਹਿਰ ਜਾਂਦਾ ਹੈ ਹੋਰ ਗਜ਼ਲਾਂ ਬਹੁਤ ਵਧੀਆ ਹੁੰਦੀਆਂ ਹਨ। ਵਰਿਆਮ ਤੋਂ ਬਹੁਤ ਇਤਿਹਾਸਕ ਤੇ ਰੋਚਕ ਜਾਣਕਾਰੀ ਮਿਲਦੀ ਹੈ।

*—ਸੰਦੀਪ ਸਿੰਘ*
*੯੮੭੨੮੩੬੬੬੭*

ਵਰਿਆਮ ਨਿਰੰਤਰ ਪੁੱਜ ਰਿਹਾ ਹੈ ਧੰਨਵਾਦ। ਆਪ ਬਹੁਤ ਸ਼ਲਾਘਾਯੋਗ ਕੰਮ ਵਿਚ ਰੁਝੇ ਹੋਏ ਹੋ ਅਤੇ ਪਿਛਲੇ ਡੇਢ-ਦੋ ਸੌ ਸਾਲ ਦੇ ਇਤਿਹਾਸ ਨੂੰ ਸੰਭਾਲਣ ਦਾ ਕੰਮ ਕਰ ਰਹੇ ਹੋ। ਇਸ ਨੇਕ ਕਾਰਜ ਵਿਚ ਆਪ ਦੀ ਜਿਤਨੀ ਤਾਰੀਫ਼ ਕੀਤੇ ਜਾਵੇ ਘੱਟ ਹੈ।

ਮਈ ਅੰਕ ਦਾ ਸੰਪਾਦਕੀ ਬਹੁਤ ਗਿਆਨ ਅਤੇ ਜਾਣਕਾਰੀ ਭਰਪੂਰ ਹੈ ਜੋ ਸਾਂਭਣ ਵਾਲਾ ਹੈ। ਸਤਿਗੁਰ ਰਾਮ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਵਾਲੇ ਲੇਖ ਬਹੁਤ ਚੰਗੇ ਲਗੇ ਸਤਿਗੁਰ ਜੀ ਦੇ ਸੁਗਮ ਸੰਗੀਤ ਦੇ ਯੋਗਦਾਨ ਬਾਰੇ ਤਾਂ ਮੈਨੂੰ ਪਤਾ ਸੀ ਲੋਕ ਸੰਗੀਤ ਬਾਰੇ ਜਾਣਕਾਰੀ ਪਸੰਦ ਆਈ ਇਕ ਲਾਰੇ ਜਿਹਾ ਵਾਅਦਾ ਅਤੇ 'ਕਾਲਿਆਂ ਦਾ ਖੂਹ' ਪਸੰਦ ਆਏ।

*—ਸਿਰੀਰਾਮ ਅਰਸ਼*
*ਮੋਹਾਲੀ।*

ਆਪ ਜੀ ਦਾ ਪਰਚਾ ਬਰਾਬਰ ਮਿਲ ਰਿਹਾ ਹੈ। ਸਭ ਤੋਂ ਵਧ ਖੁਸ਼ੀ ਇਸ ਗੱਲ ਦੀ ਹੈ ਕਿ ਨਾਮਧਾਰੀ ਸੰਪਰਦਾਏ ਬਾਰੇ ਬਹੁਤ ਕੁਝ ਨਵਾਂ ਜਾਨਣ ਲਈ ਮਿਲ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਦੁਆਰਾ ਤੁਸੀਂ ਮਾਂ ਬੋਲੀ ਪੰਜਾਬੀ ਅਤੇ ਪੰਜਾਬੀ ਕੌਮ ਦੀ ਸੇਵਾ ਕਰਦੇ ਰਹੋ।

*—ਇੰਦਰਜੀਤ ਹਸਨਪੁਰੀ*
*ਲੁਧਿਆਣਾ।*

ਵਰਿਆਮ ਦਾ ਮਈ ਅੰਕ ਮਿਲਿਆ। ਬਹੁਤ ਕੁਝ ਪੜ੍ਹਨ ਤੇ ਜਾਨਣ ਲਈ ਮਿਲਿਆ। 'ਕਾਲਿਆਂ ਦਾ ਖੂਹ' ਗਿਆਨੀ ਹੀਰਾ ਸਿੰਘ ਦਰਦ ਜੀ ਦਾ ਲੇਖ ਬਹੁਤ ਹੀ ਮਿਹਨਤ ਨਾਲ ਲਿਖਿਆ ਇਤਿਹਾਸ ਦੀ ਜਾਣਕਾਰੀ ਨਾਲ ਭਰਪੂਰ ਹੈ। ਬਾਕੀ ਰਚਨਾਵਾਂ ਵਿੱਚ ਵੀ ਧਿਆਨ ਖਿਚਣ ਦੀ ਸ਼ਕਤੀ ਹੈ। ਸਭ ਤੁਹਾਡੀ ਮਿਹਨਤ ਸਦਕਾ ਸਿਰੇ ਚੜ੍ਹ ਰਿਹਾ ਹੈ।

*—ਭੁਪਿੰਦਰ ਉਸਤਾਦ*
*੯੧੯ ਗੋਬਿੰਦਗੜ੍ਹ, ਜਲੰਧਰ*

*ਚਿਠੀਆਂ ਲਿਖਣ ਦਾ ਹੁਣ ਜ਼ਮਾਨਾ ਨਹੀਂ ਰਿਹਾ ਜਾਪਦਾ ਸਾਨੂੰ ਬਹੁਤ ਸਾਰੇ ਫੋਨ ਆਏ ਹਨ। "ਕਾਲਿਆਂ ਵਾਲਾ ਖੂਹ" ਅਤੇ ਇੱਕ ਲਾਰੇ ਜਿਹਾ ਵਾਇਦਾ" ਪੜ੍ਹ ਕੇ ਲੋਕਾਂ ਦੀਆਂ ਅੱਖਾਂ ਵਿਚ ਹੰਝੂ ਬਾਰ-ਬਾਰ ਆਏ ਹਨ। ਅਨੇਕਾਂ ਫੋਨਾਂ ਦਾ ਵੇਰਵਾ ਅਸੀਂ ਨਹੀਂ ਦੇ ਸਕਦੇ ਪਰ ਉਹਨਾਂ ਲੋਕਾਂ ਦੀਆਂ ਭਾਵਨਾਵਾਂ ਨੇ ਸਾਨੂੰ ਉਤਸਾਹਤ ਜ਼ਰੂਰ ਕੀਤਾ ਹੈ। ਪਾਠਕਾਂ ਨੂੰ ਬੇਨਤੀ ਹੈ ਕਿ ਆਪਣੇ ਭਾਵ ਆਪਣੀਆਂ ਰਾਵਾਂ ਨਿਸ਼ੰਗ ਹੋ ਕੇ ਲਿਖਿਆ ਕਰਨ। ਇਹ ਤੁਹਾਡਾ ਆਪਣਾ ਕਾਲਮ ਹੈ।*

*— ਸੰਪਾਦਕ ਵਰਿਆਮ*

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
**June 2007**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289